6

12



੧ੳ ਵਾਹਿਗੁਰੂ ਜੀ ਕੀ ਫ਼ਤਹਿ ॥

# ਸਿੱਖ ਜੀਵਨ ਜਾਚ

# SIKH WAY OF LIFE






## ਸਿੱਖ ਮਿਸ਼ਨਰੀ ਕਾਲਜ (ਰਜਿ:)

ਲੁਧਿਆਣਾ

ੴ ਵਾਹਿਗੁਰੂ ਜੀ ਕੀ ਫਤਹਿ ॥

# ਸਿੱਖ ਜੀਵਨ ਜਾਚ

(ਸ. ਕਿਰਪਾਲ ਸਿੰਘ 'ਚੰਦਨ')

## (SIKH WAY OF LIFE)

ਹਰ ਜੀਵਨ ਜਾਚ ਕਿਸੇ ਨਾ ਕਿਸੇ ਫਿਲਾਸਫੀ ਉੱਤੇ ਆਧਾਰਿਤ ਹੁੰਦੀ ਹੈ । ਜਿਵੇਂ ਇੱਕ ਸੱਚਾ ਮੁਸਲਮਾਨ ਅਜਿਹਾ ਜੀਵਨ ਜੀਉਣ ਦਾ ਯਤਨ ਕਰਦਾ ਹੈ ਜੋ ਕੁਰਾਨ ਦੇ ਉਪਦੇਸ਼ਾਂ ਦੇ ਮੁਤਾਬਕ ਹੋਵੇ । ਈਸਾਈ ਇਕ ਬਾਈਬਲ ਨੂੰ ਆਧਾਰ ਮੰਨ ਕੇ, ਈਸਾ ਦੇ ਚਰਿੱਤਰ ਨੂੰ ਧਿਆਨ ਵਿੱਚ ਰੱਖਕੇ ਜੀਵਨ ਜੀਉਂਦਾ ਹੈ । ਹਿੰਦੂਆਂ ਵਿੱਚ ਭਾਵੇਂ ਬਹੁਤ ਫਿਰਕੇ ਹਨ ਤਾਂ ਭੀ ਖਾਸ ਫਿਰਕੇ ਖਾਸ-ਖਾਸ ਪੁਸਤਕਾਂ ਨੂੰ ਮੰਨਣ ਕਰਕੇ ਉਸ ਅਨੁਸਾਰ ਜੀਵਨ ਜੀਉਂਦੇ ਹਨ । ਇਥੇ ਹੀ ਬਸ ਨਹੀਂ ਕਮਿਉਨਿਸਟ ਲੋਕ ਭੀ ਮਾਰਕਸ ਲੈਨਿਨ ਮਾਓ ਦੇ ਸਿਧਾਤਾਂ ਨੂੰ ਠੀਕ (ਵਿਗਿਆਨਿਕ) ਮੰਨ ਕੇ ਜੀਵਨ ਨੂੰ ਉਸ ਅਨੁਸਾਰ ਜੀਉਂਦੇ ਹਨ । ਠੀਕ ਇਸੇ ਤਰ੍ਹਾਂ ਗੁਰਸਿੱਖ ਭੀ ਦਸਾਂ ਗੁਰੂਆਂ ਦੁਆਰਾ ਪਰਚਾਰੀ ਗਈ ਗੁਰਮਤਿ ਅਨੁਸਾਰ ਆਪਣਾ ਜੀਵਨ ਜੀਉਂਦੇ ਹਨ । ਸਿੱਖ ਗੁਰੂਆਂ ਦੀ ਆਤਮਾਂ ਗੁਰਬਾਣੀ-ਸ੍ਰੀ ਗੁਰੂ ਗਰੰਥ ਸਾਹਿਬ ਦੇ ਰੂਪ ਵਿੱਚ ਅੱਜ ਸਿੱਖਾਂ ਦੀ ਅਗਵਾਈ ਕਰ ਰਹੀ ਹੈ । ਸੋ ਸਿੱਖ-ਜੀਵਨ ਜਾਚ ਨੂੰ ਨਿਰਧਾਰਤ ਕਰਨ ਵੇਲੇ ਕੋਈ ਔਖਿਆਈ ਮਹਿਸੂਸ ਨਹੀਂ ਹੁੰਦੀ, ਕਿਉਕਿ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਿੱਖ ਜੀਵਨ ਜਾਚ ਨੂੰ ਥਾਂ ਥਾਂ ਉਤੇ ਬਿਆਨਿਆ ਗਿਆ ਹੈ । ਸਿੱਖ ਨੇ ਵਾਹਿਗੁਰੂ ਦੇ ਲੜ ਕਿਵੇਂ ਲੱਗਣਾ ਹੈ ਅਤੇ ਉਸਨੇ ਆਪਣੇ ਜੀਵਨ ਦੇ ਧਾਰਮਿਕ, ਸਮਾਜਕ, ਭਾਈ-ਚਾਰਕ ਤੇ ਸਿਆਸੀ ਖੇਤਰਾਂ ਵਿਚ ਕਿਵੇਂ ਵਿਚਰਨਾ ਹੈ...ਆਦਿ ਨੂੰ ਗੁਰਬਾਣੀ ਵਿੱਚ ਬਹੁਤ ਸਪਸ਼ਟ ਕਰਕੇ ਬਿਆਨਿਆ ਗਿਆ ਹੈ ।

30 ਮਾਰਚ ੧੬੯੯ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਖਾਲਸਾ ਪੰਥ ਦੀ ਸਿਰਜਨਾ ਕੀਤੀ। ਜਿਥੇ ਪਹਿਲਾਂ ਚਰਨ ਪਾਹੁਲ ਦੀ ਰੀਤ ਚਲੀ ਆਉਂਦੀ ਸੀ, ਉਥੇ ਗੁਰਦੇਵ ਨੇ ਖੰਡੇ ਦੇ ਅੰਮ੍ਰਿਤ ਦੀ ਰਸਮ ਨੂੰ ਤੋਰਿਆ । ਅੰਮ੍ਰਿਤਧਾਰੀ ਸਿੱਖਾਂ ਨੂੰ ਗੁਰੂ ਜੀ ਨੇ ਗੁਰਮਤਿ-ਅਨੁਸਾਰ ਜੀਵਨ ਜੀਉਣ ਦਾ ਕਰੜਾਈ ਨਾਲ ਹੁਕਮ ਦੇ ਦਿੱਤਾ । ਗੁਰੂ ਜੀ ਦੇ ਉਪਦੇਸ਼, ਜੋ ਉਨ੍ਹਾਂ ਖਾਲਸਾ ਸਾਜਣ ਸਮੇਂ ਆਪਣੇ ਗੁਰਸਿੱਖਾਂ ਨੂੰ ਕੀਤੇ, ਅੱਜ ਭੀ ਰਹਿਤਨਾਮਿਆਂ ਦੀ ਸ਼ਕਲ ਵਿਚ ਸਾਡੇ ਪਾਸ ਮੌਜੂਦ ਹਨ । ਰਹਿਤਨਾਮੇ ਆਪਣੇ ਆਪ ਵਿਚ ਕੋਈ ਨਵੀਂ ਵਿਚਾਰਧਾਰਾ ਪੇਸ਼ ਨਹੀਂ ਕਰਦੇ, ਸਗੋਂ ਗੁਰਬਾਣੀ ਵਿੱਚ ਬਿਆਨੇ ਗਏ ਜੀਵਨ ਫਲਸਫੇ ਨੂੰ ਸੰਖੇਪ ਰੂਪ ਵਿਚ ਪੇਸ਼ ਕਰਦੇ ਹਨ । ਫਿਰ ਪੁਰਾਤਨ ਰਹਿਤਨਾਮੇ ਦਸਮ ਪਾਤਸ਼ਾਹ ਦੇ ਅਨਿੰਨ ਸ਼ਰਧਾਲੂ ਸਿੱਖਾਂ ਦੇ ਲਿਖੇ ਹੋਣ ਕਰਕੇ ਸਿੱਖਾਂ ਲਈ ਪ੍ਰਮਾਣੀਕ ਗੁਰੂ ਹੁਕਮਾਂ ਦਾ ਅਸਥਾਨ ਰੱਖਦੇ ਹਨ। ਉਝ ਮੁਢਲੇ ਅਸੂਲਾਂ (Basic Principles)ਨੂੰ ਛੱਡਕੇ ਕੁਝ ਅਜਿਹੇ ਅਸੂਲਾਂ ਨੂੰ ਭੀ ਰਹਿਤਨਾਮਿਆਂ ਵਿਚ ਅਸਥਾਨ ਮਿਲਦਾ ਰਿਹਾ ਹੈ, ਜੋ ਵੇਲੇ ਦੇ ਹਾਲਾਤ ਨੂੰ ਧਿਆਨ ਵਿੱਚ ਰੱਖਕੇ ਘੜੇ ਗਏ ਸਨ । ਦਸਮ ਪਾਤਸ਼ਾਹ ਦੇ ਮਗਰੋਂ ਗੁਰਤਾ ' ਗੁਰੂ ਗਰੰਥ ਤੇ ਪੰਥ ' ਵਿਚ ਆਉਣ ਕਰਕੇ ਖਾਲਸਾ ਪੰਥ ਨੂੰ ਅਜਿਹੇ ਵਕਤੀ ਨੇਮ ਘੜਨ ਜਾਂ ਬਦਲਣ ਦਾ ਅਧਿਕਾਰ ਭੀ ਹੈ । ਇਸ ਕਰਕੇ ਹੀ, ਗੁਰੂ ਪੰਥ ਨੇ ਜਿਸ ਰਹਿਤ ਮਰਿਯਾਦਾ ਉਤੇ ਪ੍ਰਮਾਣੀਕਤਾ ਦੀ ਛਾਪ ਮੋਹਰ ਲਾਈ ਹੈ- ਉਹ ਹੈ ਸ਼੍ਰੋ.

ਗੁ: ਪ੍ਰ: ਕਮੇਟੀ ਦੁਆਰਾ ਪ੍ਰਕਾਸ਼ਤ ਕੀਤੀ ਗਈ ਸਿੱਖ ਰਹਿਤ ਮਰਯਾਦਾ । ਏਸੇ ਕਰਕੇ ਹੀ ਅਸੀਂ ' ਸਿੱਖ ਰਹਿਤ ਮਰਯਾਦਾ ' ਨੂੰ ਹਥਲੇ ਲੇਖ ਦਾ ਆਧਾਰ ਮੰਨਿਆ ਹੈ ।

ਇਸ ਰਹਿਤ ਮਰਯਾਦਾ ਵਿੱਚ ਸਭ ਤੋਂ ਪਹਿਲਾਂ ਸਿੱਖ ਦੀ ਪ੍ਰਿਭਾਸ਼ਾ (Defination) ਦਿੱਤੀ ਗਈ ਹੈ । ਹਰੇਕ ਸਿੱਖ ਨੇ ਪਹਿਲਾਂ ਇਹ ਸਮਝਣਾ ਹੈ ਕਿ ' ਸਿੱਖ ' ਤੋਂ ਭਾਵ ਕੀ ਹੈ ? ਜੇ ਇਹ ਚੀਜ਼ ਸਮਝ ਆ ਜਾਵੇ ਤਾਂ ਸਾਰੇ ਜੀਵਨ ਵਿਚ ਗੁਰਮਤਿ ਮਾਰਗ ਨੂੰ ਹੀ ਆਧਾਰ ਬਣਾਇਆ ਜਾਵੇਗਾ । ਅੱਜ ਹਰ ਕੋਈ ਬੰਦਾ ਭਾਵੇਂ ਉਹ ਗੁਰਮਤਿ ਵਿਚ ਬਿਵਰਜਤ ਕੰਮ ਭੀ ਕਰਦਾ ਹੋਵੇ ਆਪਣੇ ਆਪ ਨੂੰ ਸਿੱਖ ਸਮਝ ਰਿਹਾ ਹੈ, ਕਿਉਂਕਿ ਉਹ ਸਿੱਖਾਂ ਦੇ ਘਰ ਜੰਮਿਆ ਹੈ ਜਾਂ ਵਧ ਤੋਂ ਵੱਧ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਨੂੰ ਜ਼ਬਾਨੀ-ਜ਼ਬਾਨੀ ਗੁਰੂ ਕਹਿੰਦਾ ਹੈ । ਕਈ ਅਜਿਹੇ ਸਿੱਖ ਭੀ ਮਿਲ ਰਹੇ ਹਨ ਜੋ ਕੇਵਲ ਗੁਰੂ ਨਾਨਕ ਦੇਵ ਜੀ ਨੂੰ ਹੀ ਗੁਰੂ ਮੰਨਦੇ ਹਨ ਪਰ ਗੁਰੂ ਗੋਬਿੰਦ ਸਿੰਘ ਜੀ ਨੂੰ ਨਹੀਂ । ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਦਾ ਦਸਿਆ ਰਸਤਾ ਉਹਨਾਂ ਨੂੰ ਗੁਰੂ ਨਾਨਕ ਸਾਹਿਬ ਦੇ ਰਸਤੇ ਤੋਂ ਭੁਲੇਖੇ ਕਾਰਨ ਭਿੰਨ ਜਾਪਦਾ ਹੈ । ਇੰਝ ਹਾਲਤ ਬੜੀ ਹਾਸੋਹੀਣੀ ਬਣੀ ਪਈ ਹੈ । ਇਹ ਗੱਲ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਇਸ ਗੱਲ ਦਾ ਫੈਸਲਾ ਕਿ " ਸਿੱਖ ਕੌਣ ਹੈ ? " ਗੁਰੂ ਨੇ ਕਰਨਾ ਹੁੰਦਾ ਹੈ, ਸਿੱਖ ਨੇ ਨਹੀਂ । " ਸਿੱਖ ਕੌਣ ਹੈ ? ਇਸ ਬਾਰੇ ਸਾਹਿਬ ਸ੍ਰੀ ਗੁਰੂ ਗਰੰਥ ਸਾਹਿਬ ਜੀ ਤੇ ਸਿੱਖ ਰਹਿਤਨਾਮੇ ਬੜੇ ਸਪਸ਼ਟ ਵਿਚਾਰ ਪੇਸ਼ ਕਰਦੇ ਹਨ । ਅਜੋਕੀ ਰਹਿਤ ਮਰਯਾਦਾ ਵਿੱਚ ਸਿੱਖ ਦੀ ਵਿਆਖਿਆ ਇੰਝ ਕੀਤੀ ਗਈ ਹੈ - " **ਜੋ ਇਸਤਰੀ ਜਾਂ ਪੁਰਸ਼ ਇਕ ਅਕਾਲ ਪੁਰਖ, ਦਸ ਗੁਰੂ ਸਾਹਿਬਾਨ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ) ਸ੍ਰੀ ਗੁਰੂ ਗਰੰਥ ਸਾਹਿਬ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਤੇ ਸਿਖਿਆ ਅਤੇ ਦਸ਼ਮੇਸ਼ ਜੀ ਦੇ ਅੰਮ੍ਰਿਤ ਉਤੇ ਨਿਸਚਾ ਰੱਖਦਾ ਹੈ ਅਤੇ ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ, ਉਹ ਸਿੱਖ ਹੈ** । "

ਇਸ ਰਹਿਤ ਮਰਯਾਦਾ ਵਿਚ ਭਾਵੇਂ ਸਿੱਖ ਦੇ ਜੀਵਨ ਨੂੰ ਦੋ ਭਾਗਾਂ- **ਸਖਸ਼ੀ ਅਤੇ ਪੰਥਕ-** ਵਿਚ ਵੰਡਿਆ ਗਿਆ ਹੈ, ਪਰ ਜਿਸ ਤਰ੍ਹਾਂ ਇਨ੍ਹਾਂ ਦੋ ਭਾਗਾਂ ਦੀ ਵਿਆਖਿਆ ਕੀਤੀ ਗਈ ਹੈ, ਉਸ ਅਨੁਸਾਰ ' ਸਖਸ਼ੀ ਜੀਵਨ ' ਅਤੇ ਪੰਥਕ ਜੀਵਨ ਵਿੱਚ ਕੋਈ ਫਰਕ ਨਜ਼ਰ ਨਹੀਂ ਆਉਂਦਾ। ਸਖਸ਼ੀ ਜੀਵਨ ਨੂੰ ਤਿੰਨ ਮੁੱਖ ਭਾਗਾਂ- **(ਨਾਮ ਬਾਣੀ ਦਾ ਅਭਿਆਸ, ਗੁਰਮਤਿ ਦੀ ਰਹਿਣੀ ਤੇ ਸੇਵਾ)** ਵਿੱਚ ਵੰਡਿਆ ਗਿਆ ਹੈ । ਪਰ ਕਿਉਂਕਿ ਇਹ ਤਿੰਨੇ ਚੀਜ਼ਾਂ ਹੀ ਸਭ, ਗੁਰਸਿੱਖਾਂ ਲਈ ਜ਼ਰੂਰੀ ਹਨ, ਇਸ ਲਈ ਇਹ ' ਸਖਸ਼ੀ ' ਹੋਣ ਕਰਕੇ ਭੀ, ਸਿੱਖਾਂ ਅੰਦਰ ' ਸਾਂਝ ' ' ਭਰਾਤਰੀ ਭਾਵ ' ਏਕੇ ਦੀ ਭਾਵਨਾ ਤੇ ' ਪੰਥਕ ਜਜ਼ਬਿਆਂ ' ਨੂੰ ਮਜ਼ਬੂਤ ਕਰਦੀਆਂ ਹਨ । ਨਿੱਤਨੇਮ ਦੀਆਂ ਬਾਣੀਆਂ (ਜਪੁ, ਜਾਪੁ, ੧੦ ਸਵਯੇ, ਰਹਿਰਾਸ ਤੇ ਸੋਹਿਲਾ) ਨੂੰ ਹੀ ਲੈ ਲਵੋ, ਇਹਨਾਂ ਸਭਨਾਂ ਬਾਣੀਆਂ ਦਾ ਰੋਜ਼ ਪਾਠ ਕਰਨਾ ਜ਼ਰੂਰੀ ਦੱਸਿਆ ਹੈ । ਇੰਝ ਜਿਥੇ ' ਨਿੱਤਨੇਮ ' ਮਨੁੱਖ ਦੇ ' ਸਖਸ਼ੀ ਜੀਵਨ ' ਨੂੰ ਉਚਿਆਂ ਚੁੱਕ ਕੇ ਪ੍ਰਭੂ ਚਰਨਾਂ ਨਾਲ ਜੋੜਦਾ ਹੈ ਉਥੇ ਸਿੱਖਾਂ ਨੂੰ ਪੰਥਕ ਲੜੀ ਵਿਚ ਪਰੋਣ ਦਾ ਪ੍ਰਤੀਕ ਭੀ ਹੈ । ਅਸਲ ਵਿਚ ਅੰਮ੍ਰਿਤ ਛਕਾਉਣ ਦੇ ਪਿਛੇ ਜੋ ਭਾਵਨਾ ਕੰਮ ਕਰ ਰਹੀ ਹੈ, ਉਹ ਇਹੀ ਹੈ ਕਿ ਸਭ ਸਿੱਖਾਂ ਨੂੰ ਇਕ ਪੰਥਕ ਪਰਵਾਰ ਅੰਦਰ ਦਾਖਲ ਕਰਕੇ ਕੌਮ (Nation) ਦਾ ਰੂਪ ਦਿੱਤਾ ਜਾਵੇ । ਏਸੇ ਕਰਕੇ ਹੀ, ਅੰਮ੍ਰਿਤ ਛਕਾਉਣ ਦੇ ਮਗਰੋਂ ਗੁਰੂ ਰੂਪ ਪੰਜ ਪਿਆਰਿਆਂ (ਸ੍ਰੀ ਗੁਰੂ ਗਰੰਥ

ਸਾਹਿਬ ਜੀ ਦੀ ਹਜ਼ੂਰੀ ਵਿਚ) ਚੋਂ ਇਕ ਸਿੰਘ ਉਪਦੇਸ਼ ਦਿੰਦਾ ਹੈ, ਅੱਜ ਤੋਂ ਤੁਸੀਂ ' ਸਤਿਗੁਰ ਕੇ ਜਨਮੇ ਗਵਨ ਮਿਟਾਇਆ ' ਹੈ ਅਤੇ ਖਾਲਸਾ ਪੰਥ ਵਿਚ ਸ਼ਾਮਲ ਹੋਏ ਹੋ । ਤੁਹਾਡਾ ਧਾਰਮਿਕ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਧਾਰਮਿਕ ਮਾਤਾ ਸਾਹਿਬ ਕੌਰ ਜੀ ਹਨ । ਜਨਮ ਆਪ ਦਾ ਕੇਸਗੜ੍ਹ ਸਾਹਿਬ ਅਤੇ ਵਾਸੀ ਅਨੰਦਪੁਰ ਸਾਹਿਬ ਦੀ ਹੈ । ਤੁਸੀਂ ਇਕ ਪਿਤਾ ਦੇ ਪੁੱਤਰ ਹੋਣ ਕਰਕੇ ਆਪਸ ਵਿਚ ਤੇ ਹੋਰ ਸਭ ਅੰਮ੍ਰਿਤਧਾਰੀਆਂ ਦੇ ਭਰਾਤਾ ਹੋ । ਤੁਸੀਂ ਪਿਛਲੀ ਕੁਲ ਕਿਰਤ, ਕਰਮ, ਧਰਮ ਦਾ ਤਿਆਗ ਕਰਕੇ ਅਰਥਾਤ ਪਿਛਲੀ ਜ਼ਾਤ, ਗੋਤ, ਜਨਮ, ਦੇਸ਼, ਮਜ਼੍ਹਬ ਦਾ ਖਿਆਲ ਛੱਡਕੇ ਨਿਰੋਲ ਖਾਲਸਾ ਬਣ ਗਏ ਹੋ। ਸੋ ਸਿੱਖ ਦੇ ' ਨਿਜੀ ਜੀਵਨ ' ਨੂੰ ਪੰਥਕ ਜੀਵਨ ਨਾਲੋਂ ਕਿਸੇ ਹਾਲਤ ਵਿਚ ਭੀ ਨਿਖੇੜਿਆ ਨਹੀਂ ਜਾ ਸਕਦਾ । ਸਿੱਖ ਓਦੋਂ ਤੱਕ ਹੀ ' ਸਿੱਖ ' ਅਖਵਾਉਣ ਦਾ ਹੱਕਦਾਰ ਹੈ ਜਦੋਂ ਤੱਕ ਉਹ ਪੰਥਕ ਪਰਵਾਰ ਵਿੱਚ ਰਹਿੰਦਾ ਹੈ । ਪੰਥ ਨਾਲੋਂ ਅਲਗ ਹੋਣਾ ਸਿੱਖੀ ਨੂੰ ਤਿਲਾਂਜਲੀ ਦੇਣੀ ਅਤੇ ਗੁਰੂ ਚਰਨਾਂ ਨਾਲੋਂ ਟੁੱਟ ਜਾਣਾ ਹੈ ।

ਰਹਿਤ ਮਰਯਾਦਾ ਵਿਚਲੀ ' ਨਾਮ ਬਾਣੀ ਦੇ ਅਭਿਆਸ ' (ਗੁਰਬਾਣੀ ਨੂੰ ਸਮਝਣਾ, ਮੰਨਣਾ ਤੇ ਉਸ ਅਨੁਸਾਰ ਜੀਵਨ ਜੀਉਣਾ) ' ਰਹਿਤ ' ਨੂੰ ਸ੍ਰੀ ਗੁਰੂ ਗਰੰਥ ਸਾਹਿਬ ਜੀ ਵਿਚ ਕਈ ਥਾਵਾਂ ਤੇ ਬਿਆਨਿਆ ਗਿਆ ਹੈ, ਜਿਵੇਂ :

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ,**
**ਸੁ ਭਲਕੇ ਉਠਿ, ਹਰਿਨਾਮੁ ਧਿਆਵੈ ।।**
**ਉਦਮੁ ਕਰੇ ਭਲਕੇ ਪਰਭਾਤੀ, ਇਸਨਾਨੁ ਕਰੇ, ਅੰਮ੍ਰਿਤਸਰਿ ਨਾਵੈ।।**
**ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ,**
**ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ।।**
**ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ,**
**ਬਹਦਿਆ, ਉਠਦਿਆ ਹਰਿਨਾਮੁ ਧਿਆਵੈ ।।**
**ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ,**
**ਸੋ ਗੁਰਸਿਖੁ ਗੁਰੂ ਮਨਿ ਭਾਵੈ ।।**
**ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ,**
**ਤਿਸੁ ਗੁਰਸਿਖ, ਗੁਰੂ ਉਪਦੇਸੁ ਸੁਣਾਵੈ ।।**
**ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ,**
**ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ।।**

(ਗਉੜੀ ਕੀ ਵਾਰ, ਮਹਲਾ ੪-੩੦੫)

**ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ, ਗਾਵਹੁ ਸਚੀ ਬਾਣੀ ।।**
**ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ।।**

ਜਿਨ ਕਉ ਨਦਰਿ ਕਰਮੁ, ਹੋਵੈ, ਹਿਰਦੇ ਤਿਨਾ ਸਮਾਣੀ ॥
ਪੀਵਹੁ ਅੰਮ੍ਰਿਤੁ, ਸਦਾ ਰਹਹੁ ਹਰਿ ਰੰਗਿ, ਜਪਿਹੁ ਸਾਰਿਗਪਾਣੀ ॥
ਕਹੈ ਨਾਨਕੁ ਸਦਾ ਗਾਵਹੁ, ਏਹ ਸਚੀ ਬਾਣੀ ॥੨੩॥

(ਰਾਮਕਲੀ, ਮ: ੩, ਅਨੰਦ-੯੨੦)

ਸੇਵਕ ਸਿਖ ਪੂਜਣ ਸਭਿ ਆਵਹਿ,
ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥
ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ,
ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥

(ਧਨਾਸਰੀ, ਮ: ੪-੬੬੯)

ਅੰਮ੍ਰਿਤ ਵੇਲੇ ਦੇ ਨਿੱਤਨੇਮ ਮਗਰੋਂ ਸਿੱਖ ਨੂੰ ਇਹ ਆਦੇਸ਼ ਹੈ ਕਿ ਉਹ ਗੁਰਦੁਆਰੇ ਜਾਵੇ ਤੇ ਸਤਿਸੰਗਤ ਵਿਚ ਬੈਠਕੇ ਹਰਿ ਜਸ ਗਾਇਨ ਕਰੇ । ਸੰਗਤ ਵਿਚ ਬੈਠ ਕੇ ਅਕਾਲ ਪੁਰਖ ਦੇ ਗੁਣ ਗਾਉਣ ਦੀ ਮਰਯਾਦਾ ਆਦਿ ਗੁਰੂ- ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਬੰਨ੍ਹ ਦਿੱਤੀ ਸੀ। ਉਹ ਆਪਣੇ ਪ੍ਰਚਾਰਕ ਦੌਰਿਆਂ (ਉਦਾਸੀਆਂ) ਸਮੇਂ ਥਾਂ-ਥਾਂ ਉਤੇ ਧਰਮਸ਼ਾਲਾਵਾਂ (ਸੰਗਤਾਂ) ਅਸਥਾਪਤ ਕਰਦੇ ਗਏ। ਇਹਨਾਂ ਧਰਮਸ਼ਾਲਾਵਾਂ ਵਿਚ ਜਿਥੇ ਗੁਰਸਿੱਖ ਪ੍ਰਭੂ ਦੇ ਗੁਣ ਗਾਇਨ ਕਰਦੇ ਉਥੇ ਸਿੱਖ ਭਾਈਚਾਰੇ ਦੀਆਂ ਸਮਾਜਕ ਅਤੇ ਸਿਆਸੀ ਔਕੜਾਂ ਦਾ ਹਲ ਭੀ ਲੱਭਦੇ ਸਨ। 'ਸੋ' 'ਸੰਗਤ' ਨੇ ਸਿੱਖਾਂ ਅੰਦਰ ਭਰਾ-ਪੁਣੇ ਦੀ ਭਾਵਨਾ ਅਤੇ ਆਪਸੀ ਪਿਆਰ ਨੂੰ ਦ੍ਰਿੜ ਕੀਤਾ। ਸੰਗਤ ਇਸ ਗੱਲ ਦੀ ਭੀ ਪ੍ਰਤੀਕ ਹੈ ਕਿ ਸਿੱਖ ਧਰਮ 'ਸ਼ਖਸੀ ਧਰਮ' ਨਹੀਂ ਸਗੋਂ 'ਸਮਾਜਕ' ਜਾਂ 'ਸਮੂਹਕ' ਧਰਮ ਹੈ । ਗੁਰਬਾਣੀ ਵਿਚ ਸੰਗਤ ਦੀ ਮਹਿਮਾ ਇੰਝ ਕੀਤੀ ਗਈ ਹੈ -

ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ, ਬੁਝਹੁ ਸਬਦ ਵੀਚਾਰਿ ॥

(ਕਾਨੜਾ ਕੀ ਵਾਰ, ਸਲੋਕ ਮ: ੪-੧੩੧੪)

ਸਤਿਗੁਰ ਬਾਝਹੁ ਸੰਗਤਿ ਨ ਹੋਈ ॥
ਬਿਨੁ ਸਬਦੇ ਪਾਰੁ ਨ ਪਾਏ ਕੋਈ ॥

(ਮਾਰੂ, ਮ: ੩-੧੦੬੮)

ਜਿਨ ਹਰਿਜਨ ਸਤਿਗੁਰ ਸੰਗਤਿ ਪਾਈ,
ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥
ਧਨੁ ਧੰਨੁ ਸਤਸੰਗਤਿ ਜਿਤੁ ਹਰਿਰਸੁ ਪਾਇਆ,
ਮਿਲਿ ਜਨ ਨਾਨਕ ਨਾਮੁ ਪਰਗਾਸਿ ॥

(ਰਾਗ ਗੂਜਰੀ, ਮ: ੪, ਪੰਨਾ ੧੦)

ਰਹਿਤ ਮਰਯਾਦਾ ਵਿੱਚੋਂ 'ਗੁਰਮਤਿ ਦੀ ਰਹਿਣੀ' ਸਿਰਲੇਖ ਹੇਠ ਜੋ ਕੁਝ ਲਿਖਿਆ ਗਿਆ ਹੈ- ਉਸਦਾ ਮਨੋਰਥ ਹੈ ਸਿੱਖ ਧਰਮ ਜਾਂ ਗੁਰਮਤਿ ਦੇ ਸਿਧਾਂਤਾਂ ਨੂੰ ਸਿਧੇ ਸਾਦੇ ਢੰਗ ਨਾਲ ਬਿਆਨ ਕਰਨਾ ਤਾਂਕਿ ਹਰ ਜਗਿਆਸੂ ਨੂੰ ਇਹ ਪਤਾ ਲੱਗ ਜਾਵੇ ਕਿ ਜਿਸ ਧਰਮ ਨੂੰ ਉਹ ਮੰਨਦਾ ਹੈ ਉਸਦੀ

ਫਿਲਾਸਫੀ ਕੀ ਹੈ । ਇਸ ਫਿਲਾਸਫੀ ਵਿਚ ਇਕਸਾਰਤਾ ਹੋਣ ਕਰਕੇ ਸਿੱਖਾਂ ਦੀ ਸੋਚਣੀ ਵਿਚ ਭੀ ਇਕਸਾਰਤਾ ਆਈ, ਜਿਸਦੇ ਫਲਸਰੂਪ ਉਹਨਾਂ ਦੇ ਮਨ ਅੰਦਰ ਇਕੋ ਜਿਹੇ ਜਜ਼ਬੇ ਤੇ ਵਿਚਾਰ ਪੈਦਾ ਹੋਏ ਅਤੇ ਸਭ ਸਿੱਖ ਇਕ ਖਾਸ ਜੀਵਨ ਜਾਚ ਦੇ ਅਨੁਸਾਰੀ ਹੋ ਗਏ ਅਤੇ ਪੰਥਕ ਮਾਲਾ ਵਿਚ ਪਰੋਤੇ ਗਏ ।

ਗੁਰਮਤਿ ਦੀ ਰਹਿਣੀ ਦੇ ਮੁੱਖ ਅੰਗ ਇਸ ਪ੍ਰਕਾਰ ਹਨ –

(ੳ) ਇਕ ਅਕਾਲ ਪੁਰਖ ਤੋਂ ਛੁੱਟ ਕਿਸੇ ਦੇਵੀ ਦੇਵਤੇ ਦੀ ਉਪਾਸ਼ਨਾ ਨਹੀਂ ਕਰਨੀ।

(ਅ) ਆਪਣੀ ਮੁਕਤੀ ਦਾ ਦਾਤਾ ਤੇ ਇਸ਼ਟ ਕੇਵਲ ਦਸ ਗੁਰੂ ਸਾਹਿਬਾਨ, ਗੁਰੂ ਗਰੰਥ ਸਾਹਿਬ, ਦਸ ਗੁਰੂ ਸਾਹਿਬਾਨ ਦੀ ਬਾਣੀ ਨੂੰ ਮੰਨਣਾ ।

(ੲ) ਦਸ ਗੁਰੂ ਸਾਹਿਬਾਨ ਨੂੰ ਇਕੋ ਜੋਤ ਦਾ ਪ੍ਰਕਾਸ਼ ਇਕੋ ਰੂਪ ਕਰਕੇ ਮੰਨਣਾ । ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਉਪਰੋਕਤ ਵਿਚਾਰਾਂ ਨੂੰ ਇੰਝ ਅੰਕਿਤ ਕੀਤਾ ਗਿਆ ਹੈ ।

**ਸਾਹਿਬੁ ਮੇਰਾ ਏਕੋ ਹੈ ।। ਏਕੋ ਹੈ ਭਾਈ ਏਕੋ ਹੈ ।।**

(ਆਸਾ ਮ: ੧-੩੫੦)

**ਨ ਦੇਵ ਦਾਨਵਾ ਨਰਾ ।। ਨ ਸਿਧ ਸਾਧਿਕਾ ਧਰਾ ।।**
**ਅਸਤਿ ਏਕ ਦਿਗਰਿ ਕੁਈ ।। ਏਕ ਤੁਈ, ਏਕ ਤੁਈ ।।**

(ਵਾਰ ਮਾਝ, ਮ: ੧-੧੪੩)

**ਜਉ ਜਾਚਉ ਤਉ ਕੇਵਲ ਰਾਮ ।।**
**ਆਨ ਦੇਵ ਸਿਉ ਨਾਹੀ ਕਾਮ।।**

(ਭੈਰਉ ਕਬੀਰ ਜੀ - ੧੧੬੨)

**ਹਉ ਤਉ ਏਕੁ ਰਮਈਆ ਲੇਹਉ ।।**
**ਆਨ ਦੇਵ ਬਦਲਾਵਨਿ ਦੇਹਉ ।।**

(ਗੋਂਡ ਨਾਮਦੇਵ ਜੀ-੮੭੪)

**ਕੋਊ ਦਿਜੇਸ ਕੋ ਮਾਨਤ ਹੈ, ਅਰੁ ਕੋਊ ਮਹੇਸ ਕੋ ਏਸ ਬਤੈ ਹੈ ।।**
**ਕੋਊ ਕਹੈ ਬਿਸਨੋ ਬਿਸਨਾਯਕ, ਜਾਹਿ ਭਜੇ ਅਘ ਓਘ ਕਟੈ ਹੈ ।।**
**ਬਾਰ ਹਜਾਰ ਬਿਚਾਰ ਅਰੇ ਜੜ, ਅੰਤ ਸਮੇਂ ਸਭ ਹੀ ਤਜਿ ਜੈਹੈ ।**
**ਤਾਹੀ ਕੋ ਧਯਾਨ ਪ੍ਰਮਾਨਿ ਹੀਏ,**
**ਜੋਊ ਥਾ, ਅਬ ਹੈ, ਅਰੁ ਆਗੈ ਊ ਹ੍ਵੈ ਹੈ ।।**

(੩੩ ਸਵਈਏ, ਪਾ: ੧੦)

ਗੁਰੂ ਹੀ ਮੁਕਤੀ ਦਾਤਾ ਹੈ-
**ਮਤ ਕੋ ਭਰਮਿ ਭੁਲੇ ਸੰਸਾਰਿ ।।**
**ਗੁਰ ਬਿਨੁ ਕੋਇ ਨ ਉਤਰਸਿ ਪਾਰਿ ।।੧।। ਰਹਾਉ ।। ......**

ਗੁਰੁ ਕਰਤਾ ਗੁਰੁ ਕਰਣੈ ਜੋਗੁ ॥ ਗੁਰੁ ਪਰਮੇਸਰੁ ਹੈ ਭੀ ਹੋਗੁ ॥
ਕਹੁ ਨਾਨਕ ਪ੍ਰਭਿ ਇਹੈ ਜਨਾਈ ॥
ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥

(ਗੋਂਡ, ਮ: ੫-੮੬੪)

ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁ ਬਾਣੀ ਕਹੈ, ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ ॥

(ਨਟ, ਮ: ੪-੯੮੨)

ਬਿਨੁ ਸਤਿਗੁਰ ਕਿਨੈ ਨ ਪਾਇਓ,
ਬਿਨੁ ਸਤਿਗੁਰ ਕਿਨੈ ਨ ਪਾਇਆ ॥
ਸਤਿਗੁਰ ਵਿਚਿ ਆਪੁ ਰਖਿਓਨੁ, ਕਰਿ ਪਰਗਟੁ ਆਖਿ ਸੁਣਾਇਆ॥
ਸਤਿਗੁਰ ਮਿਲਿਐ ਸਦਾ ਮੁਕਤੁ ਹੈ, ਜਿਨਿ ਵਿਚਹੁ ਮੋਹੁ ਚੁਕਾਇਆ॥
ਉਤਮੁ ਏਹੁ ਬੀਚਾਰੁ ਹੈ, ਜਿਨਿ ਸਚੇ ਸਿਉ ਚਿਤੁ ਲਾਇਆ ॥
ਜਗ ਜੀਵਨੁ ਦਾਤਾ ਪਾਇਆ ॥੬॥

(ਆਸਾ ਕੀ ਵਾਰ-੪੬੬)

ਗੁਰਬਾਣੀ ਵਿੱਚ ਇਸ ਸਿਧਾਂਤ ਨੂੰ ਭੀ ਕਈ ਜਗ੍ਹਾ ਦ੍ਰਿੜਾਇਆ ਗਿਆ ਹੈ ਕਿ ਸਾਡੇ ਸਭ ਸਤਿਗੁਰਾਂ (ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ) ਵਿਚ ਇਕੋ ਹੀ ਜੋਤ ਵਰਤਦੀ ਰਹੀ (ਭਾਵ ਸਭੇ ਗੁਰੂ ਇਕੋ ਹੀ ਗੁਰਮਤਿ ਸੰਸਾਰ ਨੂੰ ਦਿੰਦੇ ਰਹੇ), ਸਰੀਰ ਭਾਵੇਂ ਬਦਲਦੇ ਰਹੇ :

ਜੋਤਿ ਓਹਾ ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ ॥

(ਵਾਰ ਬਲਵੰਡਿ-ਸਤੈ-੯੬੬)

ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥
ਤਾ ਤੇ ਅੰਗਦੁ ਭਯਉ, ਤਤ ਸਿਉ ਤਤੁ ਮਿਲਾਯਉ ॥
ਅੰਗਦਿ ਕਿਰਪਾ ਧਾਰਿ, ਅਮਰੁ ਸਤਿਗੁਰੁ ਥਿਰੁ ਕੀਅਉ ॥
ਅਮਰਦਾਸਿ ਅਮਰਤੁ ਛਤ੍ਰੁ, ਗੁਰ ਰਾਮਹਿ ਦੀਅਉ ॥
ਗੁਰ ਰਾਮਦਾਸ ਦਰਸਨੁ ਪਰਸਿ, ਕਹਿ ਮਥੁਰਾ, ਅੰਮ੍ਰਿਤ ਬਯਣ ॥
ਮੂਰਤਿ ਪੰਚ ਪ੍ਰਮਾਣ ਪੁਰਖੁ, ਗੁਰੁ ਅਰਜੁਨੁ ਪਿਖਹੁ ਨਯਣ ॥੧॥

(ਸਵਈਏ ਮਹਲੇ ਪੰਜਵੇ ਕੇ - ੧੪੦੮)

## ਗੁਰਮਤਿ ਰਹਿਣੀ ਦੇ ਅੰਗ ਇਸ ਪ੍ਰਕਾਰ ਹਨ : –

" ਜ਼ਾਤ ਪਾਤ, ਛੂਤ ਛਾਤ, ਜੰਤ੍ਰ ਮੰਤ੍ਰ ਸਗਨ, ਥਿਤ ਮਹੂਰਤ, ਗ੍ਰਹਿ, ਰਾਸ, ਸ਼ਰਾਧ, ਪਿਤਰ, ਖਿਆਹ, ਪਿੰਡ, ਪੱਤਲ, ਦੀਵਾ ਕਿਰਿਆ ਕਰਮ ਹੋਮ, ਜੱਗ ਤਰਪਣ, ਸਿਖਾ ਸੂਤ, ਭਦਣ, ਇਕਾਦਸ਼ੀ, ਪੂਰਨਮਾਸ਼ੀ ਆਦਿ ਦੇ ਵਰਤ ਤਿਲਕ ਜੰਞੂ, ਤੁਲਸੀ, ਮਾਲਾ, ਗੋਰ, ਮੱਠ, ਮੜ੍ਹੀ, ਮੂਰਤੀ ਪੂਜਾ ਆਦਿ ਭਰਮ ਰੂਪ ਕਰਮਾਂ ਤੇ ਨਿਸਚਾ ਨਹੀਂ ਕਰਨਾ ।" ਇਨ੍ਹਾਂ ਸੰਬੰਧੀ ਗੁਰਵਾਕ ਇਸ ਪ੍ਰਕਾਰ ਹਨ-

(ੳ) ਜਾਤਿ–ਪਾਤਿ

ਜਾਤਿ ਜਨਮੁ ਨਹ ਪੂਛੀਐ, ਸਚ ਘਰੁ ਲੇਹੁ ਬਤਾਇ ॥
ਸਾ ਜਾਤਿ ਸਾ ਪਤਿ ਹੈ, ਜੇਹੇ ਕਰਮ ਕਮਾਇ ॥

(ਪ੍ਰਭਾਤੀ, ਮ: ੧-੧੩੩੦)

ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥
ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥ ੧ ॥ ਰਹਾਉ ॥

(ਭੈਰਉ, ਮ: ੩-੧੧੨੮)

ਜਾਣਹੁ ਜੋਤਿ, ਨ ਪੂਛਹੁ ਜਾਤੀ ਆਗੈ ਜਾਤਿ ਨ ਹੇ ॥

(ਆਸਾ, ਮ: ੧-੩੪੯)

(ਅ) ਸ਼ਗਨ–ਅਪਸ਼ਗਨ

ਸਗੁਨ ਅਪਸਗੁਨ ਤਿਸ ਕਉ ਲਗਹਿ, ਜਿਸੁ ਚੀਤਿ ਨ ਆਵੈ ॥

(ਆਸਾ, ਮ: ੫-੪੦੧)

' ਛਨਿਛਰਵਾਰਿ ਸਉਣ ਸਾਸਤ ਬੀਚਾਰੁ ॥
ਹਉਮੈ ਮੇਰਾ ਭਰਮੈ ਸੰਸਾਰੁ ॥
ਮਨਮੁਖੁ ਅੰਧਾ ਦੂਜੈ ਭਾਇ ॥ ਜਮ ਦਰਿ ਬਾਧਾ ਚੋਟਾ ਖਾਇ ॥"

(ਬਿਲਾਵਲੁ, ਮ: ੩-੮੪੧)

(ੲ) ਸਰਾਧ

ਜੀਵਤ ਪਿਤਰ ਨ ਮਾਨੈ ਕੋਊ, ਮੂਏਂ ਸਿਰਾਧ ਕਰਾਹੀ ॥
ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ, ਕਊਆ ਕੂਕਰ ਖਾਹੀ ॥...
ਮਾਟੀ ਕੇ ਕਰਿ ਦੇਵੀ ਦੇਵਾ ਤਿਸੁ ਆਗੈ ਜੀਉ ਦੇਹੀ ॥
ਐਸੇ ਪਿਤਰ ਤੁਮਾਰੇ ਕਹੀਅਹਿ, ਆਪਨ ਕਹਿਆ ਨ ਲੇਹੀ ॥

(ਗਉੜੀ ਕਬੀਰ-੩੩੨)

ਦੀਵਾ ਮੇਰਾ ਏਕੁ ਨਾਮੁ, ਦੁਖੁ, ਵਿਚਿ ਪਾਇਆ ਤੇਲੁ ॥
ਉਨਿ ਚਾਨਣਿ ਓਹੁ ਸੋਖਿਆ, ਚੂਕਾ ਜਮ ਸਿਉ ਮੇਲੁ ॥
ਲੋਕਾ, ਮਤ ਕੋ ਫਕੜਿ ਪਾਇ ॥
ਲਖ ਮੜਿਆ ਕਰਿ ਏਕਠੇ, ਏਕ ਰਤੀ ਲੇ ਭਾਹਿ ॥੧॥ ਰਹਾਉ॥
ਪਿੰਡੁ ਪਤਲਿ ਮੇਰੀ ਕੇਸਉ, ਕਿਰਿਆ ਸਚੁ ਨਾਮੁ ਕਰਤਾਰੁ ॥
ਐਥੈ ਓਥੈ ਆਗੈ ਪਾਛੈ, ਏਹੁ ਮੇਰਾ ਆਧਾਰੁ ॥੨ ॥
ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮਰਾਉ ॥
ਸਚਾ ਨਾਵਣੁ ਤਾਂ ਥੀਐ ਜਾ ਅਹਿਨਿਸਿ ਲਾਗੈ ਭਾਉ ॥੩ ॥

ਇਕ ਲੋਕੀ ਹੋਰ ਛਮਿਛਰੀ, ਬ੍ਰਾਹਮਣੁ ਵਟਿ ਪਿੰਡੁ ਖਾਇ ॥
ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ ॥ ੪ ॥

(ਆਸਾ ਮ: ੧-੩੫੮)

(ਸ) ਜੰਤ੍ਰ ਮੰਤ੍ਰ ਆਦਿਕ ਫੋਕਟ ਕਰਮਾਂ ਬਾਰੇ ਭਾਈ ਗੁਰਦਾਸ ਜੀ ਇੰਜ ਫਰਮਾਉਂਦੇ ਹਨ-

ਤੰਤ੍ਰ ਮੰਤ੍ਰ ਪਾਖੰਡ ਕਰਿ ਕਲਹਿ ਕ੍ਰੋਧੁ ਬਹੁ ਵਾਦਿ ਵਧਾਵੈ ॥
ਫੋਕਟਿ ਧਰਮੀ ਭਰਮਿ ਭੁਲਾਵੈ ॥" (ਵਾਰ ੧ ਪਉੜੀ ੧੮)

ਤੰਤ ਮੰਤ ਪਾਖੰਡ ਲਖ ਬਾਜੀਗਰ ਬਾਜਾਰੀ ਨੰਗੇ ॥ ........
ਗੁਰਸਿਖੁ ਦੂਜੇ ਭਾਵਹੁ ਸੰਗੇ ॥ ੨ ॥ (ਵਾਰ ੨੮, ਪਾਉੜੀ ੨)

ਸਤਿਗੁਰ ਸਬਦ, ਸੁਰਤਿ ਲਿਵ ਮੂਲ ਮੰਤ
ਆਨ ਤੰਤ ਕੀ ਨ ਸਿਖਨ ਪ੍ਰਤੀਤ ਹੈ ॥ (ਕਬਿਤ)

(ਹ) ਹੋਮ, ਜਗ ਆਦਿ ਅਨਮਤੀ ਕਰਮ ਕਾਂਡਾਂ ਤੋਂ ਗੁਰੂ ਸਾਹਿਬ ਸਿੱਖ ਨੂੰ ਦੂਰ ਰਹਿਣ ਦਾ ਹੁਕਮ ਕਰਦੇ ਹਨ-ਕਿਉਂਕਿ ਇਹ ਚੀਜ਼ਾਂ ਜੀਵਨ ਵਿਚ ਕਿਸੇ ਕੰਮ ਨਹੀਂ ਆਉਂਦੀਆਂ-

ਹੋਮ ਜਗ ਤੀਰਥ ਕੀਏ ਬਿਚਿ ਹਉਮੈ ਬਧੇ ਬਿਕਾਰ ॥
ਨਰਕੁ ਸੁਰਗੁ ਦੁਇ ਭੁੰਚਨਾ, ਹੋਇ ਬਹੁਰਿ ਬਹੁਰਿ ਅਵਤਾਰ ॥.......
ਜੈਸੋ ਗੁਰਿ ਉਪਦੇਸਿਆ, ਮੈ ਤੈਸੋ ਕਹਿਆ ਪੁਕਾਰਿ ॥
ਨਾਨਕੁ ਕਹੈ ਸੁਨਿ ਰੇ ਮਨਾ, ਕਰਿ ਕੀਰਤਨੁ ਹੋਇ ਉਧਾਰੁ ॥

(ਗਉੜੀ, ਮ: ੫-੨੧੪)

ਹੋਮ ਜਗ ਸਭਿ ਤੀਰਥਾ, ਪੜ੍ਹਿ ਪੰਡਿਤ ਥਕੇ ਪੁਰਾਣ ॥
ਬਿਖੁ ਮਾਇਆ ਮੋਹੁ ਨ ਮਿਟਈ, ਵਿਚਿ ਹਉਮੈ ਆਵਣੁ ਜਾਣੁ ॥

(ਸਲੋਕ, ਮ: ੩-੧੪੧੭)

(ਕ) ਗੁਰਮਤਿ ਵਰਤ (ਬ੍ਰਤ) ਆਦਿਕ ਅਨਮਤੀ ਫੋਕਟ ਕਰਮਾਂ ਨੂੰ ਫਾਲਤੂ ਨਿਕੰਮੀ ਤੇ ਤਿਆਗਣ ਯੋਗ ਰਸਮ ਆਖਦੀ ਹੈ-

ਅੰਨੁ ਨ ਖਾਹਿ ਦੇਹੀ ਦੁਖੁ ਦੀਜੈ ॥
ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ ॥

(ਰਾਮਕਲੀ, ਮਹਲਾ ੧-੯੦੫)

ਵਰਤ ਨ ਰਹਉ, ਨ ਮਹ ਰਮਦਾਨਾ ॥
ਤਿਸੁ ਸੇਵੀ ਜੋ ਰਖੈ ਨਿਦਾਨਾ ॥ (ਭੈਰਉ, ਮ: ੫-੧੧੩੬)

ਨਉਮੀ ਨੇਮੁ ਸਚੁ ਜੇ ਕਰੈ ॥ ਕਾਮ ਕ੍ਰੋਧੁ ਤ੍ਰਿਸਨਾ ਉਚਰੈ ॥
ਦਸਮੀ ਦਸੇ ਦੁਆਰ ਜੇ ਠਾਕੈ, ਏਕਾਦਸੀ ਏਕੁ ਕਰਿ ਜਾਣੈ ॥
ਦੁਆਦਸੀ ਪੰਚ ਵਸਗਤਿ ਕਰਿ ਰਾਖੈ, ਤਉ ਨਾਨਕ ਮਨੁ ਮਾਨੈ ॥

ਐਸਾ ਵਰਤੁ ਰਹੀਜੈ ਪਾਡੇ, ਹੋਰ ਬਹੁਤੁ ਸਿਖ ਕਿਆ ਦੀਜੈ ॥੨॥

(ਵਾਰ ਸਾਰੰਗ, ਮ: ੩-੧੨੪੫)

(ਖ) ਗੁਰੂ ਗੋਬਿੰਦ ਸਿੰਘ ਸਾਹਿਬ ਭੀ ਖਾਲਸੇ ਨੂੰ ਗੋਰਾਂ, ਮੜ੍ਹੀਆਂ, ਤੇ ਮਟਾਂ ਆਦਿ ਦੀ ਪੂਜਾ ਤੀਰਥ ਇਸ਼ਨਾਨ ਤੇ ਹੋਰ ਫੋਕਟ ਕਰਮਾਂ ਤੋਂ ਵਰਜਦੇ ਹਨ ਅਤੇ ਇਕੋ ਅਕਾਲ ਪੁਰਖ ਨਾਲ ਪ੍ਰੀਤ ਕਰਨ ਦਾ ਉਪਦੇਸ਼ ਦਿੰਦੇ ਹਨ-

ਜਾਗਤ ਜੋਤਿ ਜਪੈ ਨਿਸਬਾਸੁਰ, ਏਕ ਬਿਨਾ ਮਨ ਨੈਕ ਨ ਆਨੈ ॥
ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ, ਮੜੀ, ਮਟ ਭੂਲ ਨ ਮਾਨੈ ॥
ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾ ਨਹਿ ਏਕ ਪਛਾਨੈ॥
ਪੂਰਨ ਜੋਤ ਜਗੈ ਘਟ ਮੈ, ਤਬ ਖਾਲਸ ਤਾਹਿ ਨਖਾਲਸ ਜਾਨੈ ॥

(੩੩ ਸਵਯੇ)

ਗੁਰਮਤਿ-ਰਹਿਣੀ ਦੇ ਇਨ੍ਹਾਂ ਅਤੇ ਹੋਰ ਅੰਗਾਂ ਨੂੰ ਪੁਰਾਤਨ ਰਹਿਤਨਾਮਿਆਂ ਵਿਚ ਇੰਝ ਬਿਆਨਿਆ ਗਿਆ ਹੈ :

ਰਹਿਣੀ ਰਹੈ ਸੋਈ ਸਿੱਖ ਮੇਰਾ ॥ ਉਹ ਸਾਹਿਬ ਮੈਂ ਉਸਕਾ ਚੇਰਾ॥
ਰਹਿਤ ਬਿਨਾ ਨਹਿ ਸਿੱਖ ਕਹਾਵੈ ॥ ਰਹਿਤ ਬਿਨਾਂ ਦਰ ਚੋਟਾਂ ਖਾਵੈ॥
ਰਹਿਤ ਬਿਨਾ ਸੁਖ ਕਬਹੂ ਨ ਲਹੈ ॥
ਤਾਂਤੇ ਰਹਿਤ ਸੁ ਦ੍ਰਿੜ ਕਰ ਗਹੈ ॥

(ਰਹਿਤਨਾਮਾ ਭਾ: ਦੇਸਾ ਸਿੰਘ ਜੀ)

ਗੁਰਸਿੱਖ ਰਹਤ ਸੁਨੋ ਮੇਰੇ ਮੀਤ ॥ ਉਠ ਪ੍ਰਭਾਤੇ ਕਰ ਹਿਤ ਚੀਤ॥
ਵਾਹਿਗੁਰੂ ਪੁਨ ਮੰਤ੍ਰ ਸੋ ਜਾਪ ॥ ਕਰ ਇਸ਼ਨਾਨ ਪੜੇ ਜਪ ਜਾਪੁ ॥
ਸੰਧਯਾ ਸਮੇਂ ਸੁਨੇ ਰਹਿਰਾਸ ॥ ਕੀਰਤਨ ਕਥਾ ਸੁਨੇ ਹਰਿ ਜਾਸ ॥

(ਭਾਈ ਨੰਦ ਲਾਲ ਸਿੰਘ ਜੀ)

ਬਾਣੀ ਮਾਹਿ ਨੇਹ ਕਰਨ ॥ ਚੁਗਲੀ ਅਰੁ ਨਿੰਦਾ ਪਰਿਹਰਨ ॥
ਵਾਹਿਗੁਰੂ ਨਿਤ ਬਚਨ ਉਚਾਰੇ ॥ ਵਾਹਿਗੁਰੂ ਕੋ ਹਿਰਦੇ ਧਾਰੇ ॥
ਕਾਮ ਕ੍ਰੋਧ ਲੋਭ ਮਦ ਮਾਨ ॥ ਇਨ ਕੋ ਛੋਰੇ ਕਰੇ ਸਿਆਨ ॥
ਬਿਨਯ ਬਿਬੇਕ ਧਰਮ ਦ੍ਰਿੜ ਰਾਖੈ ॥
ਮਿਥਿਆ ਬਚਨ ਨ ਕਬਹੂ ਭਾਖੈ॥

(ਭਾਈ ਦੇਸਾ ਸਿੰਘ ਜੀ)

ਗੁਰਬਾਣੀ ਬਿਨ ਪ੍ਰੀਤ ਕੀ ਰੀਤ ਨ ਰੁਚੀਐ ਔਰ ॥
ਸਿੰਘ ਸੁਮੇਰ ਅਕਾਲ ਪ੍ਰਿਯ, ਸੋ ਖਾਲਸਾ ਮੋਰ ॥

(ਬਾਬਾ ਸੁਮੇਰ ਸਿੰਘ ਜੀ)

ਸਤਿਗੁਰੂ ਕੀ ਬਾਣੀ ਬਿਨਾ, ਰਸਨਾ ਰਟੇ ਜੋ ਹੋਰ ॥

ਸੋ ਮਾਰਿਆ ਜਗਦੀਸ਼ ਕਾ, ਪਰੇ ਨਰਕ ਮੇਂ ਘੋਰ ॥

(ਭਾਈ ਪ੍ਰਹਿਲਾਦ ਸਿੰਘ ਜੀ)

ਪਾਹਨ ਕੀ ਪੂਜਾ ਕਰੇ, ਗੁਰ ਨ ਨਿਆਵੇ ਸੀਸ ॥
ਸੋ ਸਾਕਤ ਨਿਗੁਰਾ ਸਦਾ, ਮਾਰਿਆ ਸ੍ਰੀ ਜਗਦੀਸ ॥

(ਭਾਈ ਪ੍ਰਹਿਲਾਦ ਸਿੰਘ ਜੀ)

ਖਲਕ ਖਾਲਕ ਕੀ ਜਾਨ ਕੇ, ਖਲਕ ਦੁਖਾਵੇ ਨਾਹਿ ॥
ਖਲਕ ਦੁਖੇ ਨੰਦ ਲਾਲ ਜੀ, ਖਾਲਕ ਕੋਪੇ ਤਾਹਿ ॥"

(ਭਾਈ ਨੰਦ ਲਾਲ ਸਿੰਘ ਜੀ)

ਪਰ ਬੇਟੀ ਕੋ ਬੇਟੀ ਜਾਨੈ, ਪਰ ਇਸਤਰੀ ਕੋ ਮਾਤ ਬਖਾਨੈ ॥
ਆਪਣੀ ਇਸਤ੍ਰੀ ਸੋ ਰਤ ਹੋਈ, ਰਹਤਵਾਨ ਗੁਰ ਕਾ ਸਿੱਖ ਸੋਈ ॥
ਨਮ ਸੁਭਾਵ ਨ ਕਬਹੂੰ ਤਿਆਗੇ ॥ ਦੁਰਜਨ ਦੇਖ ਦੂਰ ਤੇ ਭਾਗੇ ॥
ਧਨ, ਕੀਰਤ, ਸੁਖ, ਰਾਜ, ਬਡਾਈ ॥
ਯੁਵਤੀ, ਸੁਤ, ਵਿਦਿਆ, ਬਹੁ ਭਾਈ ॥
ਏਹ ਸਭ ਦਾਤ ਗੁਰੂ ਕੀ ਜਾਨੈ ॥
ਤਾਂ ਤੇ ਨਹਿ ਅਭਿਮਾਨਹਿ ਠਾਨੈ ॥ (ਭਾ : ਦੇਸਾ ਸਿੰਘ ਜੀ)
ਪਰਨਾਰੀ, ਜੂਆ, ਅਸੱਤ, ਚੋਰੀ ਮਦਿਰਾਪਾਨ ॥
ਪਾਂਚ ਐਬ ਯਹ ਜਗਤ ਮੇਂ, ਤਜੇ ਸੁ ਸਿੰਘ ਸੁਜਾਨ ॥

(ਭਾਈ ਦੇਸਾ ਸਿੰਘ ਜੀ)

(ਗੁਰੂ ਕਾ ਸਿੱਖ) ਆਪਣੇ ਗੁਰੂ ਬਿਨਾ ਹੋਰ ਨ ਜਾਨੈ ॥
ਆਗਿਆ ਗੁਰੂ ਗਰੰਥ ਸਾਹਿਬ ਕੀ ਮੰਨਣੀ,
ਅਮਲ ਪ੍ਰਸ਼ਾਦੇ ਕਾ ਰਖਣਾ ॥"

"ਸਿੱਖ ਸੇ ਕੁਰਹਿਤ (ਗੁਰਮਤਿ-ਬਿਵਰਜਤ ਕੰਮ) ਹੋ ਜਾਏ ਸੰਗਤ ਆਗੈ ਹਾਥ ਜੋੜ ਕਰ ਖੜਾ ਹੋਵੇ-ਤਨਖਾਹ ਲਗਵਾ ਕਰ ਬਖਸ਼ਾਵੇ ॥"

(ਸੰਗਤ ਨੇ) ਸਿੱਖ ਨੂੰ ਬਖਸ਼ਨ ਵਕਤ ਅੜੀ ਨਹੀਂ ਕਰਨੀ ॥

"ਸਿੱਖਾਂ ਦਾ ਮਾਮਲਾ ਸਿੱਖਾਂ ਵਿਚ ਨਿਬੜੇ । ਜੋ ਸਿੱਖਾਂ ਦੇ ਬਿਨਾਂ ਕਹੇ ਹਾਕਮ ਪਾਸ ਜਾਵੇ, ਸੋ ਤਨਖਾਹੀਆ ।"

(ਭਾਈ ਚੌਪਾ ਸਿੰਘ ਜੀ)

ਗੁਰੂ ਕਾ ਸਿੱਖ ਮਟ ਬੁਤ, ਤੀਰਥ, ਦੇਵੀ-ਦੇਵਤਾ, ਬਰਤ, ਪੂਜਾ ਅਰਚਾ, ਮੰਤ੍ਰ, ਜੰਤ੍ਰ, ਪੀਰ, ਬ੍ਰਾਹਮਣ, ਪੁਛਣਾ, ਸੁਖਣਾ, ਤਰਪਨ, ਗਾਯਤ੍ਰੀ - ਕਿਤੇ ਵਲ ਚਿਤ ਦੇਵੇ ਨਾਹੀ । ਸਭ ਜੁਗਤ ਗੁਰੂ ਮਰਯਾਦਾ ਅਰਦਾਸ ਸੇ ਕਰੇ ।

"ਖਾਲਸਾ ਸੋ, ਜਿਨ ਤਨ, ਮਨ, ਧਨ, ਅਕਾਲ ਪੁਰਖ ਨੂੰ ਸੌਂਪਿਆ ਹੈ ।"

ਸਿੰਘੋਂ ਕੋ ਬਰਾਬਰ ਭਾਈ ਸਮਝੇ ।
ਅਨੰਦ ਬਿਨਾਂ, ਵਿਵਾਹ ਨਾ ਕਰੇ । (ਭਾਈ ਦਇਆ ਸਿੰਘ)
ਮੜ੍ਹੀ, ਗੋਰ, ਦੇਵਲ ਜੋ ਮਾਨੇ, ਪਰ ਪੰਥਨ ਕੋ ਊਚ ਬਖਾਨੇ ॥
ਸੋ ਸਾਕਤ, ਗੁਰ ਕਾ ਸਿਖ ਨਾਹੀ ॥
ਫਾਸ ਪਰਿਓ ਜਮ ਕੰਕਰ ਮਾਹੀ ॥
ਲੇਣਾ ਦੇਣਾ ਖਾਲਸੇ, ਆਨ ਦੇਵ ਸਭ ਝੂਠ ॥
ਅਉਰ ਦੇਵ ਇਉ ਮਾਨੀਐ, ਜਿਉ ਬਾਰੂ ਕੀ ਮੂਠ ॥
(ਭਾਈ ਨੰਦ ਲਾਲ ਸਿੰਘ ਜੀ)

ਗੁਰਬਾਣੀ ਅਤੇ ਰਹਿਤਨਾਮਿਆਂ ਵਿਚ ਬਿਆਨੀ ਗਈ ਸਿੱਖ ਜੀਵਨ ਜਾਚ ਨੇ ਲੋਕਾਂ ਦੇ ਜੀਵਨ ਵਿੱਚ ਇਨਕਲਾਬੀ ਪਰਿਵਰਤਨ ਲੈ ਆਂਦਾ । ਜਿਥੇ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਪਹਿਲੇ ਇਥੇ ਦੇ ਲੋਕਾਂ ਵਿਚ ਸਚੇ ਧਰਮੀ, ਪਖੰਡ-ਵਹਿਮਾਂ ਤੋਂ ਮੁਕਤ ਅਤੇ ਅਣਖੀ ਸੂਰਬੀਰ ਇਨਸਾਨ, ਢੂੰਡਿਆਂ ਭੀ ਨਹੀਂ ਸਨ ਲੱਭਦੇ, ਉਥੇ ਗੁਰੂ ਕਾਲ ਤੇ ਉਸਦੇ ਮਗਰੋਂ- ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਭਿਖਾਰੀ ਜੀ, ਭਾਈ ਲੱਧਾ ਜੀ, ਭਾਈ ਭੈਰੋਂ ਜੀ, ਭਾਈ ਲੰਗਾਹ, ਭਾਈ ਮੀਹਾਂ, ਭਾਈ ਬਹਿਲੋ—ਆਦਿ ਵਰਗੇ ਮਹਾਂ ਪੁਰਖਾਂ ਅਤੇ ਭਾਈ ਬਿਧੀ ਚੰਦ, ਭਾਈ ਮਤੀਦਾਸ ਜੀ, ਭਾਈ ਦਿਆਲਾ ਜੀ, ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ, ਭਾਈ ਬਚਿੱਤਰ ਸਿੰਘ, ਬਾਬਾ ਬੰਦਾ ਸਿੰਘ ਜੀ, ਸ. ਬਾਜ ਸਿੰਘ, ਭਾਈ ਮਨੀ ਸਿੰਘ, ਬਾਬਾ ਦੀਪ ਸਿੰਘ ਜੀ, ਸ. ਸੁਬੇਗ ਸਿੰਘ, ਸ਼ਾਹਬਾਜ ਸਿੰਘ, ਨਵਾਬ ਕਪੂਰ ਸਿੰਘ, ਸ. ਜੱਸਾ ਸਿੰਘ ਰਾਮਗੜ੍ਹੀਆ, ਜੱਸਾ ਸਿੰਘ ਆਹਲੂਵਾਲੀਆ, ਹਰੀ ਸਿੰਘ ਨਲੂਆ, ਅਕਾਲੀ ਫੂਲਾ ਸਿੰਘ ਵਰਗੇ ਦ੍ਰਿੜ ਇਰਾਦਿਆਂ ਵਾਲੇ ਮਰਦ ਸੂਰਮੇ ਅਤੇ ਮੀਰ ਮਨੂੰ ਦੇ ਜ਼ੁਲਮਾਂ ਨੂੰ ਸਹਿਣ ਵਾਲੀਆਂ ਮਾਤਾਵਾਂ, ਘਲੂਘਾਰਿਆਂ ਵਿਚ ਅਤੇ ਇਸੇ ਸਦੀ ਵਿਚ ਅਕਾਲੀ ਮੋਰਚਿਆਂ ਵਿਚ ਆਪਣੀਆਂ ਜਾਨਾਂ ਦੀ ਆਹੂਤੀ ਦੇਣ ਵਾਲੇ, ਸੱਚ ਧਰਮ ਦੇ ਰਖਵਾਲੇ ਇਨਸਾਨ ਲੱਖਾਂ ਦੀ ਗਿਣਤੀ ਵਿੱਚ, ਇਸੇ ਪੰਜਾਬ ਦੀ, ਧਰਤੀ ਤੇ ਪੈਦਾ ਹੋਏ । ਇਹ ਸਿੱਖ ਜੀਵਨ ਜਾਚ ਦੀ ਮਨੁੱਖਤਾ ਨੂੰ ਦੇਣ ਹੈ । ਇਸ ਜੀਵਨ ਜਾਚ ਨੇ ਜੋ ਮਨੁੱਖੀ ਕਰੈਕਟਰ ਪੇਸ਼ ਕੀਤਾ ਉਸਦੀ ਤਾਰੀਫ ਕਰਦਾ ਹੋਇਆ, ਕਾਜ਼ੀ ਨੂਰ ਮੁਹੰਮਦ ਵਰਗਾ ਜਾਨੂੰਨੀ ਬੰਦਾ ਵੀ ਇਹ ਲਿਖਣ ਲਈ ਮਜਬੂਰ ਹੋਇਆ-

" ਇਹ ਸਗ (ਕੁਤੇ,) ਕਿਸੇ ਨਾਮਰਦ ਉਤੇ ਵਾਰ ਨਹੀਂ ਕਰਦੇ ਅਤੇ ਨਾ ਹੀ ਰਣ ਵਿਚੋਂ ਭਜੇ ਜਾਂਦੇ ਦਾ ਰਾਹ ਰੋਕਦੇ ਹਨ – ਭਾਵ ਭਜੇ ਜਾਂਦੇ ਉੱਤੇ ਵਾਰ ਨਹੀਂ ਕਰਦੇ । ਔਰਤ ਭਾਵੇਂ ਉਹ ਕਿਤਨੀ ਹੀ ਸੁੰਦਰ, ਰਾਣੀ ਅਥਵਾ ਦਾਸੀ ਹੋਵੇ ਉਸਨੂੰ ਅਤੇ ਉਸਦੇ ਗਹਿਣੇ ਗਟੇ ਆਦਿ ਨੂੰ ਛੋਂਹਦੇ ਤੱਕ ਨਹੀਂ । ਇਨ੍ਹਾਂ ਕੁਤਿਆਂ ਵਿਚ ਨਾ ਕੋਈ ਜਨਾਹਕਾਰ (ਵਿਸ਼ੇ ਵਿਕਾਰ ਗ੍ਰਸਤ) ਹੀ ਹੁੰਦਾ ਹੈ ਅਤੇ ਨਾ ਚੋਰ। ਔਰਤ ਭਾਵੇਂ ਜੁਆਨ ਹੋਵੇ ਜਾਂ ਬੁੱਢੜੀ, ਇਹ ਉਸਨੂੰ ' ਬੁਢੀ ' ਹੀ ਆਖਦੇ ਹਨ । ਹਿੰਦੀ ਜ਼ਬਾਨ ਵਿਚ ਬੁੜੀਆ, ਵਡੇਰੀ, ਉਮਰ ਦੀ ਔਰਤ ਨੂੰ ਕਿਹਾ ਜਾਂਦਾ ਹੈ । ਇਨ੍ਹਾਂ ਕੁੱਤਿਆਂ ਵਿਚ ਕੋਈ ਚੋਰੀ ਨਹੀਂ ਕਰਦਾ ਕਿਉਂਕਿ ਵਿਸ਼ੇਈ ਤੇ ਚੋਰਾਂ ਨੂੰ ਇਹ ਆਪਣੇ ਮਿਤਰ ਨਹੀਂ ਬਣਾਉਂਦੇ । ..... ਇਨ੍ਹਾਂ ਕੁੱਤਿਆਂ (ਸਗਾਂ) ਨੂੰ ਕੁਤੇ ਨਾ ਆਖੋ ਸਚ ਪੁੱਛੋ ਤਾਂ ਇਹ ਸ਼ੇਰ ਹਨ। ਜਦ ਰਣ ਵਿਚ ਖੰਡਾ ਚਲਦਾ ਹੈ ਤਾਂ ਇਹ ਸ਼ੇਰਾਂ ਜਿਹੀ ਦਲੇਰੀ ਨਾਲ ਲੋਹਾ ਖੜਕਾਉਂਦੇ ਹਨ।"

ਸਿੱਖ ਸਤਿਗੁਰੂਆਂ ਨੇ ਜੋ ਜੀਵਨ ਜਾਚ ਗੁਰਮਤਿ ਵਿਚਾਰਧਾਰਾ ਸੰਸਾਰ ਨੂੰ ਦਿੱਤੀ ਅਤੇ ਜਿਸਨੇ ਮੁਰਦਾ ਲੋਕਾਂ 'ਚੋਂ ਉਪਰ ਬਿਆਨੇ ਭਗਤਾਂ, ਸੂਰਬੀਰਾਂ, ਜੰਗੀ ਜਰਨੈਲਾਂ ਨੂੰ ਜਨਮ ਦਿੱਤਾ, ਉਸ ਵਿਚਾਰਧਾਰਾ ਨੂੰ ਆਪਣੇ ਸ਼ੁਧ ਰੂਪ (Original form)ਵਿੱਚ ਰਖਣਾ ਭੀ ਜ਼ਰੂਰੀ ਸੀ, ਤਾਂ ਜੋ ਦੂਜੇ ਅਨਮਤੀ ਲੋਕ ਇਸ ਵਿਚ ਮਿਲਾਵਟ ਨਾ ਕਰ ਦੇਣ । ਹਿੰਦੁਸਤਾਨ ਵਿੱਚ ਬ੍ਰਾਹਮਣ ਦੇਵਤਾ ਨੇ ਜਿਸ ਤਰ੍ਹਾਂ ' ਬੁੱਧ ਮਤ ', ਨੂੰ ਬ੍ਰਾਹਮਣੀ ਵਿਚਾਰਧਾਰਾ ਦੇ ਰੰਗ ਵਿਚ ਰੰਗ ਕੇ ਉਸਦੇ ਜੜ੍ਹੀਂ ਤੇਲ ਦਿਤਾ, ਇਹ ਧਰਮ ਦੇ ਸਭ ਵਿਦਿਆਰਥੀ ਭਲੀ ਭਾਂਤ ਜਾਣਦੇ ਹਨ । ਗੁਰੂ ਸਾਹਿਬ ਨੇ ' ਗੁਰਮਤਿ ਵਿਚਾਰਧਾਰਾ ' ਨੂੰ ਬ੍ਰਾਹਮਣੀ ਤੇ ਹੋਰ ਅਨਮਤੀ ਵਿਚਾਰਧਾਰਾਵਾਂ ਦੇ ਉਪਰੋਕਤ ਖਤਰੇ ਤੋਂ ਬਚਾਉਣ ਲਈ ਸਿੱਖ ਪੰਥ ਦੀ ਰਚਨਾ ਕੀਤੀ । ਸਿੱਖ ਦਾ ਬਾਹਰੀ ਸਰੂਪ ਭੀ ਅਜਿਹਾ ਬਣਾ ਦਿੱਤਾ ਗਿਆ ਕਿ ਉਹ ਦੂਜਿਆਂ ਵਿੱਚ ਜਜ਼ਬ ਨਾ ਹੋ ਸਕੇ ਤੇ ਉਹ ਆਪਣਾ ਨਿਆਰਾਪਨ ਕਾਇਮ ਰੱਖਣ ਦਾ ਵਿਚਾਰ ਆਪਣੇ ਦਿਮਾਗ ਵਿੱਚ ਰੱਖੇ ।

' ਅੰਮ੍ਰਿਤ ' ਨੇ ਸਿੱਖਾਂ ਨੂੰ ਜਿਥੇ ' ਨਿਆਰਾਪਨ ' ਬਖਸ਼ਿਆ ਉਥੇ ' ਨਿਆਰੇਪਨ ' ਦੀ ਰਾਖੀ ਲਈ ਸਿੱਖ-ਪੰਥ ਦੀ ਜਥੇਬੰਦੀ ਦੁਆਰਾ ਉਨ੍ਹਾਂ ਨੂੰ ਏਕੇ ਦੇ ਸੂਤਰ ਵਿਚ ਬੰਨ੍ਹ ਦਿੱਤਾ । ਅੰਮ੍ਰਿਤਧਾਰੀ ਸਿੱਖਾਂ ਦਾ ਇਕੋ ਪਿਤਾ, ਇਕੋ ਮਾਤਾ, ਇਕੋ ਜਨਮ ਅਸਥਾਨ, ਤੇ ਇਕੋ ਵਾਸੀ ਆਦਿ, ਸਿੱਖਾਂ ਦੇ ਏਕੇ ਦੇ ਸੂਤਰ ਵਿਚ ਬੰਨ੍ਹਣ ਲਈ ਨਿਸਚਿਤ ਕੀਤੇ ਗਏ । ਸਭ ਸਿੱਖਾਂ ਦੇ ਨਾਂ ਦੇ ਅੰਤ ਵਿਚ ' ਸਿੰਘ ' ਸ਼ਬਦ ਲਾਉਣ ਅਤੇ ਸਿੱਖ ਬੀਬੀਆਂ ਦੇ ਨਾਂ ਦੇ ਅਖੀਰ ਵਿਚ ' ਕੌਰ ' ਲਾਉਣ ਪਿਛੇ ਭੀ ਇਹੀ ਭਾਵਨਾ ਕੰਮ ਕਰਦੀ ਹੈ ਫਿਰ ਜਿਥੇ ਉਹਨਾਂ ਨੇ ਇਕੋ ਵਿਚਾਰਧਾਰਾ ਗੁਰਮਤਿ ਨੂੰ ਆਪਣੇ ਜੀਵਨ ਦਾ ਆਧਾਰ ਬਣਾਇਆ, ਉਥੇ ਉਹਨਾਂ ਦਾ ਬਾਹਰੀ ਸਰੂਪ ਵੀ ਇਕੋ ਜਿਹਾ ਕਰ ਦਿੱਤਾ ਗਿਆ । ਪੰਜ ਕਕਾਰਾਂ- ਕੇਸ, ਕੰਘਾ, ਕੜਾ, ਕਛਹਿਰਾ, ਕਿਰਪਾਨ ਦੀ ਰਹਿਤ ਨੇ ਸਿੱਖਾਂ ਅੰਦਰੋਂ ਭਿੰਨ ਭੇਦ ਖਤਮ ਕੀਤਾ ਆਪਸੀ ਪਿਆਰ ਪੈਦਾ ਕੀਤਾ ਅਤੇ ਹੋਰ ਅਨਮਤੀਆਂ ਤੋਂ ਆਪਣੇ ਆਪ ਨੂੰ ਸਰੇਸ਼ਟ ਸਮਝਣ ਦੀ ਭਾਵਨਾ ਉਨ੍ਹਾਂ ਅੰਦਰ ਪੈਦਾ ਕੀਤੀ । ਇਹ ਕਕਾਰ ਸਿੱਖ ਅਤੇ ਗੁਰੂ ਦੇ ਸਭ ਤੋਂ ਮਹਾਨ ਰਿਸ਼ਤੇ (ਪਿਆਰ) ਦੇ ਪ੍ਰਤੀਕ ਬਣੇ । ਇਸ ਸੰਬੰਧ ਵਿਚ ਮਾਸਟਰ ਤਾਰਾ ਸਿੰਘ ਜੀ ਦੇ ਲਫ਼ਜ ਮੁੜ ਮੁੜ ਕੇ ਯਾਦ ਆਉਂਦੇ ਹਨ । ਉਹ ਕਿਹਾ ਕਰਦੇ ਸਨ :

**' ਕਕਾਰ ਗੁਰੂ ਅਤੇ ਸਿੱਖ ਦੇ ਪਿਆਰ ਦੀ ਨਿਸ਼ਾਨੀ ਹੈ । ਇਹਨਾਂ ਕਕਾਰਾਂ ਸਦਕਾ ਮੈਨੂੰ ਆਪਣਾ ਗੁਰੂ ਯਾਦ ਆਉਂਦਾ ਹੈ : ਕਕਾਰ ਮੈਨੂੰ ਗੁਰੂ ਨਾਲ ਜੋੜਦੇ ਹਨ "**

**"Symbols test the disciples firmness and strength of faith. They indicate the type of character the wearer should have."**

(ਭਾਵ ਕਕਾਰ ਸਿੱਖ ਦੀ ਧਰਮ ਪਰ ਦ੍ਰਿੜਤਾ ਅਤੇ ਪਰਪੱਕਤਾ ਦੀ ਕਸੌਟੀ ਹਨ । ਉਹ ਇਸ ਗੱਲ ਦਾ ਸੰਕੇਤ ਹਨ ਕਿ ਸਿੱਖ ਕਕਾਰ ਧਾਰਨ ਕਰਨ ਵਾਲੇ ਦਾ ਆਚਰਨ ਕਿਹੋ ਜਿਹਾ ਹੋਣਾ ਚਾਹੀਦਾ ਹੈ ।)

ਅਸਲ ਵਿਚ ਇਹ ਕਕਾਰ ਹੀ ਹਨ, ਜਿਨ੍ਹਾਂ ਨੇ ਸਾਨੂੰ ਉਦੋਂ ਭੀ ਖਤਮ ਨਾ ਹੋਣ ਦਿੱਤਾ ਜਦੋਂ ਸਾਡੇ ਬਾਰੇ ਕਾਨੂੰਨ ਵਿਰੁੱਧ ਹੋਣ ਦੇ ਐਲਾਨ ਕੀਤੇ ਗਏ । ਅੱਜ ਤੱਕ ਅਸੀਂ ਜੇ ਆਪਣੀ ਹੋਂਦ ਨੂੰ ਕਾਇਮ ਰੱਖਿਆ ਹੈ, ਤਾਂ ਇਨ੍ਹਾਂ ਕਕਾਰਾਂ ਦੇ ਆਸਰੇ ਹੀ ਰੱਖਿਆ ਹੈ । ਸਾਡੇ ਪ੍ਰਚਲਤ, ਧਾਰਮਿਕ

ਵਿਸਵਾਸ਼ਾਂ ਅਤੇ ਸਾਡੇ ਗੁਰੂਦੁਆਰਿਆਂ ਵਿੱਚ ਅੱਜ ਬ੍ਰਾਹਮਣੀ ਵਿਚਾਰਧਾਰਾ ਦੇ ਅਸਰ ਨੂੰ ਪਰਤੱਖ ਤੌਰ ਤੇ ਦੇਖਿਆ ਜਾ ਸਕਦਾ ਹੈ, ਪਰ ਆਪਣੇ ਸਰੂਪ ਕਰਕੇ ਸਿੱਖ ਆਪਣੇ ਆਪ ਨੂੰ ਸਿੱਖ ਅਤੇ ਕੇਵਲ ਸਿੱਖ ਕਹਾਕੇ ਹੀ ਗੌਰਵ ਮਹਿਸੂਸ ਕਰਦਾ ਹੈ ਅਤੇ ਹੋਰਨਾਂ ਨੂੰ ਹੋਰ ਸਮਝਦਾ ਹੈ । ਡਾ. ਇੰਦੂ ਭੂਸ਼ਨ ਬੈਨਰਜੀ ਦੇ ਅਨੁਸਾਰ :

'ਕਕਾਰ' ਗੁਰੂ ਨਾਨਕ ਵਿਚਾਰਧਾਰਾ ਨੂੰ ਮਿਲਗੋਭਾ ਹੋਣ ਤੋਂ ਬਚਾਈ ਰਖਣ ਲਈ ਲਾਜ਼ਮੀ ਕਰਾਰ ਦਿੱਤੇ ਗਏ ਹਨ । ਉਹ ਲਿਖਦੇ ਹਨ :

"In order that the influences started by Guru Nanak might continue to work, it was essential that those influences should be prepetuated and peradoxical as it may seem, new forms forged in order that the Spirit might not disappear."

(ਭਾਵ- ਗੁਰੂ ਨਾਨਕ ਸਾਹਿਬ ਦੀ ਦਿੱਤੀ ਨੈਤਿਕ ਸ਼ਕਤੀ ਨੂੰ ਜਿੰਦਾ ਰਖਣ ਲਈ ਇਹ ਜ਼ਰੂਰੀ ਸੀ ਕਿ ਉਨ੍ਹਾਂ ਦੇ ਉਪਦੇਸ਼ਾਂ (ਫਿਲਾਸਫੀ) ਨੂੰ ਹਮੇਸ਼ਾਂ ਲਈ ਕਾਇਮ ਰਖਿਆ ਜਾਵੇ, ਅਤੇ ਭਾਵੇਂ ਇਹ ਗੱਲ ਅਸੰਗਤ ਨਜ਼ਰ ਆਉਂਦੀ ਹੋਵੇ ਪਰ ਨਵੀਂ ਰਹਿਤ ਮਰਯਾਦਾ ਇਸ ਗੱਲ ਲਈ ਬਣਾਈ ਗਈ ਸੀ ਤਾਂ ਜੁ ਗੁਰਮਤਿ ਵਿਚਾਰਧਾਰਾ ਦੀ ਚੜ੍ਹਦੀ ਕਲਾ ਕਾਇਮ ਰਹੇ ।

ਅੰਗਰੇਜ਼ ਬੀਬੀ Miss Jeanne Culler ਕਕਾਰਾਂ ਦੀ ਮਹਾਨਤਾ ਨੂੰ ਇੰਝ ਦਰਸਾਉਂਦੀ ਹੈ :

"Eliminate your symboles, my Sikhlings and watch the Khalsa crumble. Take off the turban, shave the beard, cut the hair and throw aside the Kada, I can tell you truthfully the result would be embarrassing as well as disastorus. These five sysmbols have held the Sikhs in united brotherhood. They serve to make a Sikh and act as a Sikh. They endow him with a courage to accomplish feats, which otherwise would be impossible for an average man. To make a long story short the five symbols have a phychological bearing on the man who wears them. They are a manifestation of Guru the Eternal."

(ਭਾਵ ਐ ਸਿੱਖ ਵੀਰੋ ! ਜ਼ਰਾ ਆਪਣੇ ਕਕਾਰ ਤਿਆਗ ਕੇ ਤਾਂ ਵੇਖੋ ਖਾਲਸਾ ਪੰਥ ਦਾ ਅੰਤ ਸਾਹਮਣੇ ਨਜ਼ਰ ਆਵੇਗਾ । ਜੇ ਤੁਸੀ ਦਸਤਾਰ ਉਤਾਰ ਦਿਉ, ਕੇਸ ਦਾਹੜੀ ਕਤਲ ਕਰਾ ਦਿਉ ਤੇ ਕੜਾ ਲਾਹ ਛੱਡੋ ਤਾਂ ਮੈਂ ਤਹਾਨੂੰ ਦਿਆਨਤਦਾਰੀ ਨਾਲ ਕਹਿੰਦੀ ਹਾਂ, ਇਸ ਸਭ ਦਾ ਨਤੀਜਾ ਬੜਾ ਮੁਸੀਬਤ ਭਰਿਆ ਅਤੇ ਮੰਦ ਭਾਗਾ ਹੋਵੇਗਾ । ਇਨ੍ਹਾਂ ਪੰਜ ਕਕਾਰਾਂ ਨੇ ਸਿੱਖਾਂ ਨੂੰ ਇਕ ਭਾਈਚਾਰੇ ਵਿੱਚ ਸੰਗਠਤ ਰੱਖਿਆ ਹੈ ਕਿਉਂਕਿ ਇਹ ਧਾਰਮਿਕ ਚਿੰਨ੍ਹ ਸਿੱਖੀ ਮਹਿਸੂਸ ਕਰਨ ਅਤੇ ਸਿੱਖੀ ਮਾਰਗ ਤੇ ਚਲਣ ਦੇ ਸਮਰੱਥ ਬਣਾਉਂਦੇ ਹਨ । ਇਹ ਸਿੱਖ ਨੂੰ ਉਹ ਹਿੰਮਤ ਭਰੇ ਕਾਰਨਾਮੇ ਕਰਨ ਦੇ ਸਮਰੱਥ ਬਣਾਉਂਦੇ ਹਨ ਜੋ ਕਿ ਦੂਜੇ (ਗੈਰ ਸਿੱਖ ) ਲੋਕ ਨਹੀਂ ਕਰ ਸਕਦੇ । ਮੁਕਦੀ ਗਲ ਇਹ ਹੈ ਕਿ ਪੰਜ ਕਕਾਰ ਸਿੱਖ ਉੱਤੇ ਮਨੋਵਿਗਿਆਨਿਕ ਅਸਰ ਪਾਉਂਦੇ ਹਨ । ਇਹ ਧਾਰਮਕ ਚਿੰਨ੍ਹ (ਕਕਾਰ) ਅਨੰਤ ਕਾਲ ਤਕ ਰਹਿਣ ਵਾਲੇ ਗੁਰੂ ਨੂੰ ਪ੍ਰਕਾਸ਼ਮਾਨ ਕਰਦੇ ਹਨ ।

ਆਪਣੇ ਇਸ ਲੇਖ ਨੂੰ ਅਸੀਂ ਇਹਨਾਂ ਸ਼ਬਦਾਂ ਨਾਲ ਖਤਮ ਕਰਦੇ ਹਾਂ ਕਿ ਸਿੱਖ ਵਿਚਾਰਧਾਰਾ ਪਹਿਲੋਂ ਦੀਆਂ ਪ੍ਰਚਲਤ ਵਿਚਾਰਧਰਾਵਾਂ ਨਾਲੋਂ ਵੱਖਰੀ ਹੈ । ਇਸ ਵਿਚਾਰਧਾਰਾ ਨੇ ਸਿੱਖਾਂ ਦੇ ਜੀਵਨ ਵਿੱਚ ਕਰਾਂਤੀਕਾਰੀ ਪਰੀਵਰਤਨ ਲਿਆਂਦਾ। ਸਿੱਖਾਂ ਨੇ ਅਵਤਾਰਵਾਦ, ਧਾਰਮਿਕ ਪਾਖੰਡਾਂ, ਅੰਧਵਿਸ਼ਵਾਸਾਂ ਨੂੰ ਤਿਆਗਿਆ । ਇਕੋ ਪ੍ਰਭੂ ਦੇ ਚਰਨੀਂ ਲਗੇ । ਸਮਾਜ ਵਿਚੋਂ ਕੁਰੀਤੀਆਂ ਦੂਰ ਕੀਤੀਆਂ ਅਤੇ ਸਚ ਧਰਮ ਦੇ ਰਾਜ ਦਾ ਨਮੂਨਾ (ਬਾਬਾ ਬੰਦਾ ਸਿੰਘ ਜੀ ਤੇ ਮਹਾਰਾਜਾ ਰਣਜੀਤ ਸਿੰਘ ਵੇਲੇ ) ਜਗਤ ਸਾਮ੍ਹਣੇ ਪੇਸ਼ ਕੀਤਾ । ਸਿੱਖ ਜੀਵਨ ਜਾਚ ਨੇ ਸਿੱਖਾਂ ਨੂੰ ਸਿੱਖ ਪੰਥ ਦਾ ਰੂਪ ਦੇਕੇ ਜਥੇਬੰਦ ਕੀਤਾ ਜਿਸ ਕਰਕੇ ਸਿੱਖਾਂ ਨੇ ਅਸਹਿ ਕੁਰਬਾਨੀਆਂ ਤੇ ਸ਼ਹੀਦੀਆਂ ਦਾ ਇਤਿਹਾਸ ਸਿਰਜ ਕੇ ਓੜਕ ਨੂੰ ਰਾਜ ਭਾਗ ਪ੍ਰਾਪਤ ਕੀਤਾ । ਅੱਜ ਦੇ ਚਿੰਤਕ ਭੀ ਇਹ ਸਮਝਦੇ ਹਨ ਕਿ ਜੇ ਕੋਈ ਜੀਵਨ ਜਾਚ ਅੱਜ ਜਗਤ ਵਿੱਚ ਸ਼ਾਂਤੀ ਵਰਤਾ ਸਕਦੀ ਹੈ ਤਾਂ ਉਹ ਸਿੱਖ ਜੀਵਨ ਜਾਚ ਹੀ ਹੈ । ਜ਼ਰਾ ਅਮਰੀਕਨ ਵਿਦਵਾਨ ਐਚ. ਐਲ. ਬਰਾਡਸ਼ਾਹ ਦੇ ਇਹਨਾਂ ਵਿਚਾਰਾਂ ਵੱਲ ਧਿਆਨ ਤਾਂ ਦਿਓ:

**"SIKHISM is a universal world faith with the message for all men. This is simple illustrated in the writings of the Gurus-The religion preached by Nanak is the faith of the New Age. It is the 'summum bonum' for the modren man. It completely supplants and fulfils all the former dispensations of older religions...The sikh religion is truly the answer to the problems of modren man.**

(ਭਾਵ– ਸਿੱਖੀ ਇਕ ਸਰਬ–ਵਿਆਪਕ ਅਥਵਾ ਸੰਪੂਰਨ ਜਗਤ–ਧਰਮ ਹੈ, ਅਤੇ ਮਨੁੱਖ ਮਾਤਰ ਨੂੰ ਸਮਾਨ ਸੰਦੇਸ਼ ਦਿੰਦਾ ਹੈ । ਸ੍ਰੀ ਗੁਰੂ ਨਾਨਕ ਦੇਵ ਜੀ ਵਲੋਂ ਪਰਚਾਰਿਆ ਧਰਮ ਹੀ ਨਵੇਂ ਯੁੱਗ ਦਾ ਧਰਮ ਹੈ । ਇਹ ਪੂਰਨ ਤੌਰ ਤੇ ਪੁਰਾਣੇ ਮੱਤਾਂ ਦੀ ਥਾਂ ਮਲਦਾ ਹੈ । ਸਚਾਈ ਇਹ ਹੈ ਕਿ ਸਿੱਖ ਧਰਮ ਵਰਤਮਾਨ ਮਨੁੱਖ ਦੀਆਂ ਉਲਝਣਾਂ (ਸੱਮਸਿਆਵਾਂ) ਦਾ ਵਾਹਿਦ ਹੱਲ (ਉੱਤਰ) ਹੈ ।

# ਆਪਣਾ ਸਭਿਆਚਾਰ (Culture) ਬਚਾਓ !

ਸ. ਮਹਿੰਦਰ ਸਿੰਘ ਜੋਸ਼

### – ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ–

ਇਤਿਹਾਸ ਦੇ ਵਿਦਿਆਰਥੀ ਇਸ ਗੱਲ ਨੂੰ ਭਲੀ ਭਾਂਤ ਜਾਣਦੇ ਹਨ ਕਿ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਸਮੇਂ ਭਾਰਤਵਰਸ਼ ਧਾਰਮਕ, ਸਮਾਜਕ ਤੇ ਸਿਆਸੀ ਖੇਤਰਾਂ ਵਿਚ ਅਧੋਗਤੀ ਦੀ ਡੂੰਘੀ ਖੱਡ ਵਿੱਚ ਡਿੱਗ ਚੁਕਿਆ ਸੀ । ਸਿੱਖ ਸਤਿਗੁਰੂਆਂ - ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਨੇ ਮਨੁੱਖਾਂ ਦੀਆਂ ਕਮਜ਼ੋਰੀਆਂ ਨੂੰ ਵਾਚਿਆ ਤੇ ੨੩੯ ਸਾਲ ਦੇ ਲੰਮੇ ਅਰਸੇ ਵਿਚ ਗੁਰਮਤਿ ਵਿਚਾਰਧਾਰਾ ਰਾਹੀ ਉਹਨਾਂ ਦੇ ਜੀਵਨ ਅੰਦਰ ਅਸਚਰਜ ਜਨਕ ਤਬਦੀਲੀ ਲੈ ਆਂਦੀ । ਗੁਰੂ ਕਾਲ ਵਿਚ ਹੀ ਕਰੋੜਾਂ ਮਨੁੱਖ ਪੁਰਾਤਨ ਮਰ ਚੁੱਕੇ ਧਰਮਾਂ ਨੂੰ ਛੱਡ ਕੇ ਗੁਰਮਤਿ ਗਾਡੀ ਰਾਹ ਨੂੰ ਅਪਣਾ ਚੁੱਕੇ ਸਨ । ਇਹ ਗੁਰਮਤਿ ਵਿਚਾਰਧਾਰਾ ਦੀ ਹੀ ਦੇਣ ਸੀ ਕਿ ਇਥੋਂ ਦੇ ਸਾਹ ਸਤ ਹੀਣ ਲੋਕਾਂ 'ਚੋਂ ਲੱਖਾਂ ਮਰਜੀਵੜੇ ਪੈਦਾ ਹੋ ਗਏ, ਜਿਨ੍ਹਾਂ ਬੇਮਿਸਾਲ ਕੁਰਬਾਨੀਆਂ ਭਰੇ ਜੀਵਨ ਰਾਹੀਂ ਬੁਧੀ ਨੂੰ ਚਕਰਿਤ ਕਰ ਦੇਣ ਵਾਲੀਆਂ ਸਖਸ਼ੀਅਤਾਂ ਪੇਸ਼ ਕੀਤੀਆਂ ।

ਗੁਰਮਤਿ ਅਸੂਲਾਂ ਤੇ ਕਾਇਮ ਰਹਿਣ ਦੀਆਂ ਜੋ ਮਿਸਾਲਾਂ ਸਾਡੇ ਬਜ਼ੁਰਗਾਂ ਨੇ ਪੇਸ਼ ਕੀਤੀਆਂ ਹਨ, ਉਹ ਅਸਲ ਵਿਚ ਅਦੁਤੀ ਸਨ ਤੇ ਸੰਸਾਰ ਦੇ ਕਿਸੇ ਹੋਰ ਮੱਤ ਦੇ ਪੈਰੋਕਾਰਾਂ ਵਿਚ ਐਸੀ ਦ੍ਰਿੜਤਾ ਮਿਲਣੀ ਨਾਮੁਮਕਿਨ ਬਾਤ ਹੈ । ਆਰੇ ਨਾਲ ਚਿਰ ਗਏ, ਦੇਗ ਵਿਚ ਉਬਲ ਗਏ, ਜੰਬੂਰਾਂ ਨਾਲ ਸਾਰੇ ਸਰੀਰ ਦਾ ਮਾਸ ਤੁੜਵਾ ਲਿਆ ਰੰਬੀ ਨਾਲ ਖੋਪਰੀ ਲੁਹਾ ਲਈ, ਚਰਖੜੀ ਤੇ ਚੜ੍ਹਨਾ ਪਰਵਾਨ ਕਰ ਲਿਆ, ਪਰ ਗੁਰਮਤਿ ਦੇ ਇਹਨਾਂ ਭੌਰਿਆਂ ਨੂੰ ਗੁਰਮਤਿ ਅਸੂਲਾਂ ਤੋਂ ਸੰਸਾਰ ਦੀ ਕੋਈ ਵੀ ਤਾਕਤ ਸੂਤ ਭਰ ਪਿਛਾਂਹ ਨ ਹਟਾ ਸਕੀ । ਜਗਤ ਗੁਰੂ ਬਾਬਾ ਨਾਨਕ ਨੇ ਆਪਣੀ ਪਾਵਨ ਬਾਣੀ ਦੀਆਂ ਲੋਰੀਆਂ ਦੇ ਦੇ ਕੇ ਆਪਣੇ ਸਿੱਖ ਬਚਿਆਂ ਨੂੰ ਜੋ ਜੀਵਨ ਜਾਚ ਦਿੱਤੀ ਸੀ, ਇਕ ਚੰਗੇ ਪੁੱਤਰ ਨਿਆਈ ਸਾਡੇ ਬਜ਼ੁਰਗਾਂ ਨੇ ਆਪਣੇ ਸਰੀਰ ਦਾ ਪਾਵਨ ਖ਼ੂਨ, ਮਾਸ ਤੇ ਹੱਡੀਆਂ ਦੇ ਕੇ ਉਸਦੀ ਕਮਾਈ ਕੀਤੀ ਸੀ ।

ਸਿੱਖ ਸਤਿਗੁਰਾਂ ਦੇ ਪ੍ਰਚਾਰ ਸਦਕਾ ਪੈਦਾ ਹੋਏ ਮਹਾਨ ਸਿੱਖਾਂ ਦੇ ਕਰੈਕਟਰ ਦੇਖਣ ਲਾਇਕ ਸਨ । ਕੀ ਮਜਾਲ ਉਬਲਦੀ ਦੇਗ ਦੇ ਉਬਾਲਾਂ ਦੀ, ਜਾਂ ਸਰਹੰਦ ਦੀਆਂ ਖ਼ੂਨੀ ਦੀਵਾਰਾਂ ਦੀ ਕਿ ਬਾਬਾ ਦਿਆਲਾ ਜੀ ਨੂੰ ਜਾਂ ਬਾਬਾ ਜੋਰਾਵਰ ਸਿੰਘ ਫ਼ਤਹਿ ਸਿੰਘ ਜੀ ਨੂੰ ਆਪਣੇ ਆਦਰਸ਼ਾਂ ਤੋਂ ਪਿਛੇ ਹਟਾਇਆ ਜਾ ਸਕਦਾ । ਬਲਦੀ ਰੇਤ ਤੇ ਤੱਤੀਆਂ ਤਵੀਆਂ ਦੇ ਸੇਕ ਤਾਂ ਸਤਿਗੁਰੂ ਅਰਜਨ ਸਾਹਿਬ ਅਗੇ ਆਪਣੀ ਮਜਬੂਰੀ ਤੇ ਕਮਜ਼ੋਰੀ ਦਾ ਇਜ਼ਹਾਰ ਕਰਕੇ ਚਲਦੇ ਬਣੇ ਸਨ । ਰੰਬੀ ਦੀਆਂ ਧਾਰਾਂ ਭਾਈ ਤਾਰੂ ਸਿੰਘ ਜੀ ਦੀ ਖੋਪਰੀ ਅੱਗੇ ਰੱਤ ਦੇ ਹੰਝੂ ਕੇਰ ਕੇ ਆਪਣੀ ਹਾਰ ਦਾ ਇਕਬਾਲ ਕਰ ਗਈਆਂ। ਅਫ਼ਗਾਨੀ ਤਲਵਾਰਾਂ ਤਾਂ ਅੱਧ ਵਿਚਾਲਿਉਂ ਹੀ ਟੁੱਟ ਗਈਆਂ, ਜਿਹਨਾਂ ਦੇ ਟੋਟੇ ਵੀ ਅਫ਼ਗਾਨ ਪੁਤਰ ਸ਼ਾਹ ਜ਼ਮਾਨ ਯਾਦਗਾਰ ਦੇ ਤੌਰ ਤੇ ਵੀ ਨਾ ਸੰਭਾਲ ਸਕਿਆ । ਮਖ਼ਮੂਰ ਕਟਾਰਾਂ ਫੇਲ੍ਹ ਹੋ ਗਈਆਂ । ਆਰੇ ਦੇ ਦੰਦੇ ਤਾਂ ਆਪਣੇ ਚਿਰੰਜੀਵੀ ਗਵਾਹ ਚਾਂਦਨੀ ਚੌਂਕ ਦੇ ਫੁਹਾਰੇ ਸਮੇਤ, ਭਾਈ ਮਤੀਦਾਸ ਦੇ ਚਰਨਾਂ ਵਿਚ ਰੋ ਰੋ ਕੇ ਆਪਣੀ ਹਾਰ ਦਾ ਐਲਾਨ ਕਰ ਗਏ ਸਨ ਪਰ ਚਰਖੜੀ ਦੇ ਦੰਦਿਆਂ ਨੂੰ ਕੁਝ ਸ਼ੱਕ ਸੀ, ਸੋ ਭਾਈ ਸੁਬੇਗ ਸਿੰਘ, ਸ਼ਾਹਬਾਜ ਸਿੰਘ ਤੇ ਸਰਦਾਰ ਮਹਿਤਾਬ ਸਿੰਘ ਨੇ ਆਪਣਾ ਪਵਿੱਤਰ ਖ਼ੂਨ ਦੇ ਕੇ ਉਹਨਾਂ ਦਾ ਤੇ ਸੰਸਾਰ ਦਾ ਇਹ ਭਰਮ ਦੂਰ ਕਰ ਦਿੱਤਾ ਕਿ ਸਿੱਖ ਮੱਤ ਦੇ ਪੈਰੋਕਾਰਾਂ ਨੂੰ ਕੋਈ ਤਾਕਤ ਆਪਣੇ ਪੈਰਾਂ ਤੋਂ ਹਿਲਾ ਸਕਦੀ ਹੈ ।

ਪਰ ਦੁਖ ਨਾਲ ਹਿਰਦਾ ਪਾਟਣ ਨੂੰ ਪੈਂਦਾ ਹੈ ਕਿ ਜਿਹਨਾਂ ਸਿੱਖੀ ਆਦਰਸ਼ਾਂ ਨੂੰ ਕਾਇਮ ਰਖਣ ਲਈ ਸਿੱਖਾਂ ਨੇ ਬੇਅੰਤ ਖ਼ੂਨ ਦਿੱਤਾ, ਉਹ ਸਿੱਖ ਅਸੂਲ ਅੱਜ ਤੇਜ਼ੀ ਨਾਲ ਅਲੋਪ ਹੁੰਦੇ ਜਾ ਰਹੇ ਹਨ । ਗਿਣਤੀ ਦੇ ਲਿਹਾਜ਼ ਨਾਲ ਸਿੱਖ ਤੇਜ਼ੀ ਨਾਲ ਘਟ ਰਹੇ ਹਨ । ਸ਼ਾਇਦ ਇਸ ਗੱਲ ਨੂੰ ਨਜ਼ਰ ਅੰਦਾਜ ਕੀਤਾ ਜਾ ਸਕਦਾ ਸੀ ਪਰ ਜਦ ਅਸੀਂ ਪੁਰਾਤਨ ਸਿੱਖ ਕਰੈਕਟਰ ਅਤੇ ਸਿੱਖ ਗੁਣਾਂ ਤੋਂ ਵੀ ਹੱਥ ਧੋ ਬੈਠੀਏ, ਤਾਂ ਨਿਸਚੇ ਤੌਰ ਤੇ ਚਿੰਤਾ ਦਾ ਜਾਗਣਾ ਸੁਭਾਵਕ ਹੈ । ਅਜੋਕੇ ਸਿੱਖਾਂ ਵਿਚ ਟਾਂਵੇ ਟਾਵੇਂ ਨੂੰ ਛੱਡ ਕੇ ਪੁਰਾਤਨ ਗੁਰਸਿੱਖੀ ਗੁਣਾਂ ਦੇ ਦਰਸ਼ਨ ਨਹੀ ਹੁੰਦੇ, ਅਸੀ ਜਦ ਆਪਣੇ ਹੋਮਲੈਂਡ ਸਮਝੇ ਜਾ ਸਕਣ ਵਾਲੇ ਇਲਾਕਿਆਂ-ਮਾਝੇ, ਮਾਲਵੇ ਤੇ ਦੁਆਬੇ ਵਿਚ ਪਸਰ ਰਹੀ ਪਤਿਤਪੁਣੇ ਦੀ ਲਹਿਰ ਨੂੰ ਵੇਖਦੇ ਹਾਂ, ਤਾਂ ਚਿੰਤਾ ਦੀ ਵਿਸ਼ਾਲ ਲਹਿਰ ਮਨ ਵਿਚ ਦੌੜ ਜਾਂਦੀ ਹੈ ! ਭਾਰੀ ਗਿਣਤੀ ਵਿਚ ਕੇਸ ਦਾਹੜੀ ਛਾਂਗੀ ਜਾ ਚੁੱਕੀ ਹੈ । ਤੰਬਾਕੂ ਤੇ ਸ਼ਰਾਬ ਦੀ ਲਾਹਨਤ ਨੇ ਸਾਡੇ ਪੋਂਡੂ ਇਲਾਕੇ ਵਿਚੋਂ ਸਿੱਖੀ ਨੂੰ ਘੁਣ ਵਾਂਗ ਖਾ ਲਿਆ ਹੈ । ਪੰਜ ਕਕਾਰਾਂ ਦੀ ਧਾਰਨਾ, ਨਿੱਤਨੇਮ, ਸਤਿਸੰਗ, ਰਹਿਤ

ਭਰਿਆ ਜੀਵਨ-ਸ਼ਸਤਰ ਵਿਦਿਆ ਦੇ ਅਭਿਆਸ, ਰਹਿਤਾਂ ਤੇ ਕੁਰਹਿਤਾਂ ਦੀ ਜਾਣਕਾਰੀ ਅਲੋਪ ਹੋਈ ਪਈ ਹੈ

ਪਤਿਤ-ਪੁਣੇ ਦੇ ਅਜਿਹੇ ਭਿਆਨਕ ਦੌਰ-ਦੌਰੇ ਨੂੰ ਦੇਖ ਕੇ ਅਜ ਹਰ ਪੰਥ-ਦਰਦੀ ਦੁਖੀ ਹੋ ਕੇ ਝੂਰਦਾ ਪ੍ਰਤੀਤ ਹੁੰਦਾ ਹੈ, ਤੇ ਆਪਣੇ ਵਾਸਤੇ ਸਪਸ਼ਟ ਰਾਹ ਭਾਲਣ ਵਿਚ ਔਕੜ ਮਹਿਸੂਸ ਕਰ ਰਿਹਾ ਹੈ ।

ਦੁੱਖ ਹੈ ਕਿ ਖੁਦਗਰਜ਼ੀ ਕਾਰਨ ਤੇ ਹੋਰ ਅਨੇਕਾਂ ਕਾਰਨਾਂ ਕਰਕੇ ਕੌਮ ਆਪਣੀ ਨਰੋਈ ਰਾਜਸੀ ਵਿਚਾਰਧਾਰਾ ਘੜਨ ਤੇ ਅਮਲਾਉਣ ਵਿਚ ਪਿਛਲੇ ਕਾਫ਼ੀ ਸਮੇਂ ਤੋਂ ਅਸਮਰਥ ਰਹੀ ਹੈ। " **ਕੋਈ ਕਿਸੀ ਕੋ ਰਾਜ ਨ ਦੇ ਹੈ, ਜੋ ਲੇ ਹੈ ਨਿਜ ਬਲ ਤੇ ਲੇ ਹੈ** " ਤੇ " **ਜਾਚਕ ਅਨੇਕ ਸੋ ਏਕ ਦਿਵਯਾ** " ਦੇ ਸਿਧਾਤਾਂ ਨੂੰ ਭੁੱਲ ਕੇ ਜਥੇਬੰਦੀ ਤੇ ਏਕਤਾ ਦੇ ਸਾਧਨਾਂ ਨਾਲ ਰਾਜਸੀ ਤਾਕਤ ਹਾਸਲ ਕਰਨ ਦੀ ਥਾਂ ਦੂਜਿਆਂ ਦੀ ਝੋਲੀ-ਚੁੱਕੀ ਤੇ ਹੇਰਾ-ਫੇਰੀਆਂ ਨਾਲ ਰਾਜਸੀ ਤਾਕਤ ਹਾਸਲ ਕਰਨ ਦੇ ਜਤਨ ਹੋ ਰਹੇ ਹਨ । ਪਹਿਲਾਂ ਤਾਂ ਫੁੱਟ, ਖੁਦਗਰਜ਼ੀ ਤੇ ਭਰਾ ਮਾਰੂ ਜੰਗ ਨਾਲ ਕਦੀ ਵੀ ਕੌਮ ਰਾਜਸੀ ਤਾਕਤ ਹਾਸਲ ਨ ਕਰ ਸਕੇਗੀ, ਤੇ ਜੇ ਕਿਤੇ ਕੋਈ ਸੱਜਣ ਹੇਰਾ-ਫੇਰੀ ਜਾਂ ਦੂਜਿਆਂ ਦੀ ਕਿਰਪਾ ਨਾਲ (ਜਿਨ੍ਹਾਂ ਨਾਲ ਕੌਮ ਦੇ ਸਿਧਾਂਤ ਵੀ ਮੇਲ ਨਹੀਂ ਖਾਂਦੇ) ਜਾਂ ਉਨ੍ਹਾਂ ਦੀ ਝੋਲੀ ਚੁਕੀ ਕਰਕੇ ਕੁਝ ਸਮੇਂ ਲਈ ਤਾਕਤ ਹਾਸਲ ਕਰਨ ਵਿਚ ਕਾਮਯਾਬ ਵੀ ਹੋ ਗਿਆ ਤਾਂ ਇਹ ਤਾਕਤ ਜ਼ਿਆਦਾ ਸਮਾਂ ਕਾਇਮ ਨ ਰਹਿ ਸਕੇਗੀ । ਪਰ ਜਦ ਤੱਕ ਰਾਜਸੀ ਤਾਕਤ ਕਿਸੇ ਚੰਗੇ ਰੂਪ ਵਿਚ ਕੌਮ ਦੇ ਹਥ ਨਹੀਂ ਆਉਂਦੀ, ਤਦ ਤਕ ਇਕ ਹੋਰ ਗੱਲ ਵਲ ਆਪਣਾ ਧਿਆਨ ਕੇਂਦਰਤ ਕਰਨਾ ਲਾਭਵੰਦ ਰਹੇਗਾ।

ਸਤਿਗੁਰਾਂ ਨੇ ਸਿੱਖਾਂ ਪ੍ਰਤੀ ਹਦਾਇਤ ਕੀਤੀ ਸੀ, ਕਿ " **ਜਬ ਇਹ ਗਹੈ ਬਿਪਰਨ ਕੀ ਰੀਤ, ਮੈ ਨ ਕਰਉ ਇਨਕੀ ਪ੍ਰਤੀਤ** " । ਕੀ ਅਜ ਬਿਪਰਨੀ ਰੀਤਾਂ ਅਥਵਾ ਅਨਮਤੀ ਰੀਤਾਂ ਨੂੰ ਕਬੂਲ ਕੇ ਅਸੀਂ ਆਪਣਾ ਸੁਤੰਤਰ ਸਭਿਆਚਾਰ (independent Culture)ਖਤਮ ਨਹੀਂ ਕਰ ਬੈਠੇ ? ਦੁਖ ਨਾਲ ਮੰਨਣਾ ਪਏਗਾ, ਕਿ ਸਿੱਖ ਸਭਿਆਚਾਰ ਨਾਮ ਦੀ ਹੁਣ ਕੋਈ ਖਾਸ ਚੀਜ਼ ਸਾਡੇ ਪਾਸ ਨਹੀਂ ਰਹੀ । ਸਾਡੀ ਅਣਗਹਿਲੀ ਕਾਰਨ ਦੂਜਿਆਂ ਦੇ ਸਭਿਆਚਾਰਾਂ ਦੇ ਸਭ ਅੰਗ ਤੇ ਰੂਪ ਸਾਡੇ ਵਿਚ ਘਰ ਕਰ ਚੁੱਕੇ ਹਨ । ਅਸੀਂ ਬੇਸ਼ੁਮਾਰ ਐਸੇ ਅਨਮਤੀ ਅਸੂਲਾਂ ਨੂੰ ਆਪਣੇ ਸਭਿਆਚਾਰ ਵਿੱਚ ਸ਼ਾਮਲ ਕਰਕੇ ਐਸੇ ਭੁਲੇਖੇ ਦਾ ਸ਼ਿਕਾਰ ਹੋਏ ਪਏ ਹਾਂ ਕਿ ਸਾਨੂੰ ਪਤਾ ਚਲਣਾ ਹੀ ਔਖਾ ਹੋਇਆ ਪਿਆ ਹੈ ਕਿ ਇਹ ਅਨੇਕਾਂ ਵਾਦੀਆਂ, ਰਸਮਾਂ ਤੇ ਰੀਤਾਂ ਜਿਨ੍ਹਾਂ ਵਿਚ ਅਸੀਂ ਬੁਰੀ ਤਰ੍ਹਾਂ ਫਸੇ ਹੋਏ ਹਾਂ, ਇਨ੍ਹਾਂ ਦਾ ਸਿੱਖ ਸਭਿਆਚਾਰ ਜਾਂ ਗੁਰਮਤਿ ਨਾਲ ਵੀ ਕੋਈ ਸੰਬੰਧ ਹੈ, ਜਾਂ ਅਸੀ ਐਵੇਂ ਹੀ ਅਗਿਆਨਤਾ ਕਾਰਨ ਇਨ੍ਹਾਂ ਨਾਲ ਚਿਮੜੇ ਪਏ ਹਾਂ । ਇਹ ਗਲ ਸਮੂਹ ਪੰਥ ਦਰਦੀਆਂ ਨੂੰ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਜੇ ਸਾਡਾ ਸਪਸ਼ਟ ਤੌਰ ਤੇ ਵੱਖਰਾ, ਆਜ਼ਾਦ ਸਭਿਆਚਾਰ (ਜੋ ਪੂਰੀ ਤਰ੍ਹਾਂ ਗੁਰਮਤਿ ਆਦਰਸ਼ਾਂ ਵਾਲਾ ਹੋਵੇ) ਹੀ ਨਾ ਰਿਹਾ, ਤੇ ਨਾ ਹੀ ਇਸ ਸੰਬੰਧੀ ਕੌਮ ਦੇ ਹਰ ਮੈਂਬਰ ਨੂੰ ਇਸਦੀ ਪੂਰੀ ਜਾਣਕਾਰੀ ਰਹੀ, ਤਾਂ ਯਕੀਨਨ ਤੌਰ ਤੇ ਸਿੱਖ ਮੱਤ ਵੱਧ ਨ ਸਕੇਗਾ ।

ਸਾਡੇ ਸਭਿਆਚਾਰ ਦੇ ਸਪਸ਼ਟ ਰੂਪ ਵਿਚ ਨਾ ਨਿਖਰ ਸਕਣ, ਤੇ ਨ ਫੈਲ ਸਕਣ ਦਾ ਕਾਰਨ-ਪ੍ਰਚਾਰ ਦੀ ਕਮੀ, ਰਾਜਸੀ ਤਾਕਤ ਦੀ ਅਣਹੋਂਦ, ਬਹੁ ਗਿਣਤੀ ਦੀ ਫਿਰਕਾ ਪ੍ਰਸਤੀ, ਸਾਡੇ ਆਪਣੇ ਮਨਾਂ ਅੰਦਰ ਸਭਿਆਚਾਰ ਬਾਰੇ ਆਤਮ ਹੀਣਤਾ (Inferiority Complex)ਦੀ

ਭਾਵਨਾ ਦਾ ਹੋਣਾ ਤੇ ਕਿਸੇ ਮਜ਼ਬੂਤ ਕੇਂਦਰੀ ਜਥੇਬੰਦੀ ਦਾ ਨਾ ਹੋਣਾ ਹੈ । ਪ੍ਰਗਟ ਤੌਰ ਤੇ ਸਾਡੇ ਸਭਿਆਚਾਰ ਉਤੇ ਬਹੁਤ ਸਾਰੇ ਅਨਮਤੀਏ ਪ੍ਰਭਾਵ ਇਤਨੇ ਜ਼ੋਰ ਨਾਲ ਪੈ ਚੁੱਕੇ ਹਨ, ਕਿ ਹੁਣ ਤਾਂ ਅਸਲੀ ਸਿੱਖ ਸਭਿਆਚਾਰ ਦਾ ਸਰੂਪ ਜਾਣਨਾ ਹੀ ਕਠਿਨ ਹੋਇਆ ਪਿਆ ਹੈ।

ਇਸ ਵਿਚ ਤਾਂ ਸ਼ੱਕ ਨਹੀਂ ਕਿ ਦੂਜਿਆਂ ਦੀ ਹਰ ਚੀਜ਼ ਹੀ ਮਾੜੀ ਨਹੀਂ ਹੁੰਦੀ, ਪਰ ਇਹ ਵੀ ਸਮਝ ਲੈਣਾ ਚਾਹੀਦਾ ਹੈ ਕਿ ਦੂਜਿਆਂ ਦੀ ਹਰ ਚੀਜ਼ ਜ਼ਰੂਰੀ ਤੌਰ ਤੇ ਚੰਗੀ ਨਹੀਂ ਹੁੰਦੀ। ਅੱਜ ਰੁਚੀਆਂ ਇਸ ਕਦਰ ਤੇਜ਼ੀ ਨਾਲ ਪਾਸੇ ਪਰਤ ਰਹੀਆਂ ਹਨ ਕਿ ਸਾਡੇ ਨੌਜਵਾਨ ਨੂੰ ਪੱਛਮ ਦੀ ਹਰ ਚੀਜ਼ ਹੀ ਬਹੁਤ ਚੰਗੀ ਤੇ ਆਦਰਸ਼ਕ ਲੱਗਣ ਲੱਗ ਪਈ ਹੈ । ਜੇ ਕੋਈ ਐਸਾ ਨ ਮੰਨੇ, ਤਾਂ ਉਸ ਨੂੰ ਪਿਛਾਂਹ ਖਿਚੂ ਸਮਝ ਲਿਆ ਜਾਂਦਾ ਹੈ । ਪੱਛਮ ਦੀ ਅੰਧਾ ਧੁੰਧ ਨਕਲ ਨੇ ਸਾਡੇ ਸਭਿਆਚਾਰ ਨੂੰ ਕਰਾਰੀ ਸੱਟ ਮਾਰੀ ਹੈ । ਠੀਕ ਹੈ ਕਿ ਪਛਮੀ ਸਭਿਅਤਾ ਦੀਆਂ ਕੁਝ ਗੱਲਾਂ ਕਾਬਲੇ ਤਾਰੀਫ ਹਨ ਤੇ ਉਹ ਅਪਣਾ ਲੈਣ ਵਿਚ ਹਰਜ਼ ਵੀ ਕੋਈ ਨਹੀਂ, ਪਰ ਐਵੇਂ ਹੀ ਹਰ ਗੱਲ ਦੀ ਅੰਨੀ ਨਕਲ ਕਰਨੀ ਚੰਗੀ ਨਹੀਂ ।

ਪੱਛਮ ਦੀ ਨਕਲ ਉੱਤੇ ਸਾਡੇ ਇਧਰ ਬੱਚੇ ਬੱਚੀਆਂ ਦੇ ਜਨਮ ਦਿਨ ਮਨਾਉਣ ਦੀ ਅੰਨੀ ਰੀਤ ਤੁਰ ਪਈ ਹੈ । ਬੜੇ ਅਜੀਬ ਢੰਗ ਨਾਲ ਬੇਮਤਲਬ ਤੇ ਬੇਲੋੜੇ ਤਰੀਕੇ ਨਾਲ ਇਹ ਉਤਸਵ ਮਨਾਇਆ ਜਾਂਦਾ ਹੈ । ਸਾਰੀ ਬਰਾਦਰੀ ਨੂੰ ਇੱਕਠਾ ਕਰਕੇ, ਤੇ ਦੋਸਤਾਂ ਮਿਤਰਾਂ ਆਦਿਕ ਨੂੰ ਸੱਦ ਕੇ ਬੜਾ ਚੁਲਬਲਾ ਜਿਹਾ ਵਾਤਾਵਰਣ ਤਿਆਰ ਕੀਤਾ ਜਾਂਦਾ ਹੈ । ਇਸ ਮੌਕੇ ਤੇ ਪਰਗਟ ਹੋਣ ਵਾਲੀਆਂ ਖਾਸ ਤੌਰ ਤੇ ਨੌਜਵਾਨ ਕੁੜੀਆਂ ਤੇ ਮੁੰਡਿਆਂ ਦੀਆਂ ਨਾਜਾਇਜ਼ ਹਰਕਤਾਂ ਤੇ ਚੁਲਬੁਲਾਪਨ, ਕੌਮ ਦੇ ਹਨੇਰੇ ਭਵਿਖਤ ਦਾ ਅਲਾਰਮ ਹੀ ਸਮਝਣਾ ਚਾਹੀਦਾ ਹੈ । ਫਿਰ ਵੱਡੀ ਸਾਰੀ ਕੇਕ ਉੱਤੇ ਮੋਮਬੱਤੀ ਰੱਖ ਕੇ ਪਹਿਲਾਂ ਜਲਾਣਾ, ਫਿਰ ਬੱਚੀ ਜਾਂ ਬੱਚੇ ਨੂੰ ਫੂਕ ਮਾਰ ਕੇ ਬੁਝਾਉਣ ਲਈ ਕਹਿਣਾ, ਤੇ ਫਿਰ ਬੱਚੇ ਦੇ ਹੱਥ ਛੁਰੀ ਫੜਾ ਕੇ ਟੋਟੇ ਕਰਨੇ ਤੇ ਵੰਡਣੇ, ਅਤੇ ਇਸ ਸਭ ਕਾਸੇ ਵਿਚ ਬੜਾ ਰਾਜ਼ ਸਮਝਣਾ ਬੜੀ ਅਜੀਬ ਦਿਮਾਗੀ ਦਸ਼ਾ ਦਾ ਪ੍ਰਗਟਾਵਾ ਹੈ । ਚਾਹ ਪਾਰਟੀ ਤੇ ਖਾਣ ਪੀਣ ਦੀ ਗੱਲ ਤਾਂ ਕਿਸੇ ਹੱਦ ਤੱਕ ਸਮਝ ਵਿਚ ਆ ਸਕਦੀ ਹੈ ਪਰ ਬਾਕੀ ਪ੍ਰੋਗਰਾਮ ਦਾ ਭਾਵ ਜ਼ੋਰ ਲਾਉਣ ਪੁਰ ਵੀ ਪਤਾ ਨਹੀਂ ਚੱਲਦਾ ਤੇ ਨਾ ਹੀ ਜਨਮ ਦਿਨ ਮਨਾਉਣ ਵਾਲੇ ਹੀ ਜਾਣਦੇ ਹਨ । ਬਸ " ਦੇਖਾ **ਦੇਖੀ ਸਭ ਕਰੇ ਮਨਮੁਖਿ ਬੂਝ ਨ ਪਾਇ** " ਵਾਲੀ ਬਾਤ ਬਣੀ ਪਈ ਹੈ ।

ਫਿਰ ਪੱਛਮ ਦੀ ਅੰਨੇਵਾਹ ਕੀਤੀ ਜਾ ਰਹੀ ਨਕਲ ਨੇ ਸਾਡੀ ਖੁਰਾਕ ਸਾਡੀ ਪੁਸ਼ਾਕ, ਸਾਡੇ ਰਹਿਣ ਸਹਿਣ ਤੇ ਸੋਚਣ ਦੇ ਢੰਗਾਂ ਉੱਤੇ ਬੜਾ ਮਾਰੂ ਹਲਾ ਬੋਲ ਰੱਖਿਆ ਹੈ । ਅਸੀਂ ਪੱਛਮੀ ਸਭਿਅਤਾ ਦਾ ਅਸਰ ਐਸਾ ਕਬੂਲ ਕੀਤਾ ਹੈ, ਕਿ ਆਚਰਨ ਨਾਮ ਦੀ ਚੀਜ਼ ਵਿਚੋਂ ਅੱਜ ਸਾਨੂੰ ਪਿਛਾਂਹ ਖਿੱਚੂ ਰੁਚੀਆਂ (Backwardness)ਦੀ ਬੂ ਆਉਦੀ ਹੈ । ਅੰਗਰੇਜ਼ੀ ਤੇ ਹੋਰ ਜ਼ਬਾਨਾਂ ਸਿੱਖਣ ਨਾਲ ਤਾਂ ਕੋਈ ਹਰਜ ਨਹੀਂ, ਪਰ ਆਪਣੀ ਮਾਤ ਬੋਲੀ ਨੂੰ ਛੱਡ ਕੇ, ਜੇ ਘਰ ਤੋਂ ਬਾਹਰ ਅੰਗਰੇਜ਼ੀ ਬੋਲ ਕੇ, ਅਸੀਂ ਫਖਰ ਸਮਝਣ ਲੱਗ ਜਾਈਏ, ਤਾਂ ਨਿਸਚੇ ਤੌਰ ਤੇ ਡੁੱਬ ਮਰਨ ਦਾ ਹੀ ਮੁਕਾਮ ਹੈ । ਫਿਰ ਪੱਛਮੀ ਸਭਿਅਤਾ ਦੇ ਨਵੇਂ ਬਣੇ ਸ਼ਰਧਾਲੂ, " ਨਵੀਂ ਨਵੀਂ ਮੁਸਲਮਾਣੀ ਅੱਲਾ ਅੱਲਾ ਪੁਕਾਰੇ " ਵਾਂਗ ਬੜੀ ਅਜੀਬ ਮਾਨਸਕ ਅਵਸਥਾ ਦੇ ਮਾਲਕ ਬਣੇ ਪਏ ਹਨ । ਅੰਗਰੇਜ਼ੀ ਬੋਲਦੇ ਸਮੇਂ ਉਹ ਨ ਜਾਣੇ ਕੀ ਸਮਝਦੇ ਹਨ, ਕਿ ਉਹ ਕੀ ਬਣ ਗਏ ਹਨ । ਅੰਗਰੇਜ਼ੀ ਸਿੱਖਣ, ਇਸ ਰਾਹੀ ਗਿਆਨ ਹਾਸਲ ਕਰਨ

ਤੇ ਅੰਤਰ ਰਾਸ਼ਟਰੀ ਮੌਕਿਆਂ ਉਤੇ ਜਾਂ ਹੋਰ ਲੋੜੀਂਦੇ ਸਮੇਂ ਇਸਨੂੰ ਬੋਲਣੋਂ ਸਾਨੂੰ ਕੋਈ ਚਿੜ ਨਹੀ, ਪਰ ਜੇ ਪੰਜਾਬ ਦਾ ਜੰਮ ਪਲ ਹੋਵੇ ਤੇ ਘਰ ਵਿੱਚ ਹੀ ਘਰੋਗੀ ਵਾਤਾਵਰਣ ਵਿੱਚ ਬੱਚਿਆਂ ਨਾਲ ਅੰਗਰੇਜ਼ੀ ਵਿੱਚ ਗੱਲਾਂ ਕਰਨ ਵਿੱਚ ਸ਼ਾਨ ਸਮਝੇ, ਤਾਂ ਯਕੀਨਨ ਤੌਰ ਤੇ ਇਹ ਸ਼ਰਮ ਦੀ ਗੱਲ ਹੈ, ਪਰ ਇਥੇ ਤਾਂ ਉਲਟੀ ਰੀਤ ਕਰਕੇ ਇਸ ਉੱਤੇ ਫਖਰ ਕੀਤਾ ਜਾ ਰਿਹਾ ਹੈ ।

ਲਿਖਾਰੀ ਨੂੰ ਪਿਛੇ ਜਿਹੇ ਇਕ ਬੜੇ ਅਜੀਬ ਜਿਹੇ ਵਾਕਿਆਤ ਨੂੰ ਜਾਚਣ ਦਾ ਮੌਕਾ ਮਿਲਿਆ । ਇਕ ਅਗਾਂਹ ਵਧੂ ਪਿਤਾ ਨੇ ਆਪਣੀ ਇਕਲੌਤੀ ਲੜਕੀ ਇਕ ਪਬਲਿਕ ਸਕੂਲ, ਜੋ ਈਸਾਈਆਂ ਦਾ ਸੀ, ਵਿਚ ਦਾਖਲ ਕਰਵਾ ਛੱਡੀ, ਜਿਥੇ ਉਹ ਹੋਸਟਲ ਵਿੱਚ ਹੀ ਰਹਿੰਦੀ ਸੀ। ਕੁਝ ਅਰਸਾ ਲੜਕੀ ਨੇ ਉਸੇ ਹੋਸਟਲ ਵਿਚ ਨਿਵਾਸ ਰਖਿਆ ਤੇ ਉਸੇ ਸਕੂਲ 'ਚੋਂ ਸਿਖਿਆ ਹਾਸਲ ਕਰਦੀ ਰਹੀ । ਉਸਦਾ ਪਿਤਾ ਇਕ ਫੌਜੀ ਅਫਸਰ ਸੀ, ਇਕੇਰਾਂ ਉਸ ਸ਼ਹਿਰ ਵਿਚ ਜਿੱਥੇ ਉਸ ਦੀ ਲੜਕੀ ਪੜ੍ਹ ਰਹੀ ਸੀ, ਪੁਜਾ ਤੇ ਸਕੂਲ ਦੇ ਹੋਸਟਲ ਦੀ ਇਨਕੁਆਇਰੀ ਤੇ ਆਪਣੀ ਬੱਚੀ ਨੂੰ ਬੁਲਵਾ ਕੇ ਮਿਲਣਾ ਚਾਹਿਆ । ਬੱਚੀ ਨੂੰ ਜਦ ਇਹ ਪਤਾ ਲੱਗਿਆ ਕਿ ਉਸਦਾ ਪਿਤਾ ਉਸਨੂੰ ਮਿਲਣ ਆਇਆ ਹੈ ਤਾਂ ਉਹ ਬੜੀ ਘਬਰਾਈ ਤੇ ਪਹਿਲਾਂ ਤਾਂ ਉਸਨੇ ਆਪਣੇ ਪਿਤਾ ਨੂੰ ਉਥੇ ਮਿਲਣੋਂ ਹੀ ਇਨਕਾਰ ਕਰ ਦਿੱਤਾ, ਤੇ ਜੇ ਮਿਲੀ ਤਾਂ ਪਿਤਾ ਨੂੰ ਬੜੇ ਗੁਸੈ ਹੋਈ । ਕਹਿਣ ਲੱਗੀ ਤੁਸੀ ਇਥੇ ਮਿਲਕੇ ਮੇਰੀ ਬੇਇਜ਼ਤੀ ਕਰਾਉਣਾ ਚਾਹੁੰਦੇ ਹੋ । ਸਭ ਨੂੰ ਪਤਾ ਚੱਲ ਜਾਏਗਾ ਕਿ ਮੈਂ ਇਕ ਸਿੱਖ ਸਰਦਾਰ ਦੀ ਧੀ ਹਾਂ। ਹੁਣ ਮੈਂ ਛੇਤੀ ਹੀ ਕਿਸੇ ਹੋਰ ਥਾਂ ਤੇ ਆਪ ਨੂੰ ਮਿਲ ਲਵਾਂਗੀ, ਤੇ ਇਥੇ ਕਿਸੇ ਨੂੰ ਨਾ ਦੱਸਣਾ ਕਿ ਆਪ ਮੇਰੇ ਪਿਤਾ ਹੋ ! ਕਹਿ ਦੇਣਾ ਘਰ ਦਾ ਨੌਕਰ ਹਾਂ । (ਇਹ ਸਭ ਕੁਝ ਓਹ ਮੂੰਹ ਰਤਾ ਕੁ ਟੇਢਾ ਕਰਕੇ ਖਾਸ ਅੰਦਾਜ਼ ਵਿੱਚ ਅੰਗਰੇਜ਼ੀ ਵਿੱਚ ਹੀ ਬੋਲੀ ਜਾ ਰਹੀ ਸੀ) । ਖੈਰ ਪਿਤਾ ਸਿਆਣਾ ਸੀ, ਇਕ ਦਮ ਹੀ ਆਪਣੀ ਗਲਤੀ ਸਮਝ ਗਿਆ, ਤੇ ਉਸੇ ਸਮੇਂ ਉਸ ਹੋਸਟਲ ਤੇ ਸਕੂਲ ਵਿਚੋਂ ਲੜਕੀ ਦਾ ਹਿਸਾਬ ਕਿਤਾਬ ਕਰਕੇ ਛੁੱਟੀ ਕਰਵਾ ਦਿੱਤੀ । ਸੋਚਣ ਦੀ ਗੱਲ ਹੈ ਕਿ ਉਸ ਤਾਲੀਮ ਦਾ ਕਿਆ ਫਾਇਦਾ, ਜਿਹੜੀ ਸਾਨੂੰ ਆਪਣੇ ਸਭਿਆਚਾਰ ਤੇ ਆਪਣੇ ਧਰਮ ਤੋਂ ਨਫਰਤ ਪੈਦਾ ਕਰਵਾ ਦਏ ।' ਭੱਠ ਪਏ ਸੋਨਾ ਜਿਹੜਾ ਕੰਨਾਂ ਨੂੰ ਪਾੜੇ ।'

ਕਾਸ਼ ! ਪੱਛਮੀ ਸਭਿਅਤਾ ਦੇ ਸਾਡੇ ਅਧੂਰੇ ਨਕਲ ਨਵੀਸ ਵੀ ਉਪਰੋਕਤ ਪਿਤਾ ਦੀ ਤਰ੍ਹਾਂ ਇਸਦੇ ਫੋਕ ਪੁਣੇ ਨੂੰ ਸਮਝ ਜਾਂਦੇ ।

ਚਾਰ ਪੰਜ ਸਾਲਾਂ ਦੀ ਗੱਲ ਹੈ ਸਿੱਖ ਮਿਸ਼ਨਰੀ ਕਾਲਜ ਦੇ ਪ੍ਰਚਾਰ ਵਿਭਾਗ ਦੇ ਕੁਝ ਸੇਵਾਦਾਰ ਪ੍ਰਚਾਰ ਸੰਬੰਧੀ ਮਾਮਲਿਆਂ ਤੇ ਵਿਚਾਰ ਕਰਨ ਤੇ ਕੁਝ ਸਹਾਇਤਾ ਪ੍ਰਾਪਤ ਕਰਨ ਲਈ ਇਕ ਧਨਾਢ ਸਰਦਾਰ ਸਾਹਿਬ ਦੀ ਕੋਠੀ ਗਏ । ਦਰਵਾਜ਼ੇ ਤੇ ਜਾਕੇ ਬਿਜਲੀ ਦੀ ਘੰਟੀ ਦਾ ਬਟਣ ਦਬਾਇਆ ਤਾਂ ਇਕ ਬੱਚੀ ਨੇ ਦਰਵਾਜ਼ਾ ਖੋਲ੍ਹਿਆ ਤੇ ਅੰਗਰੇਜ਼ੀ ਵਿਚ ਹੀ ਜ਼ਰੂਰੀ ਵਾਕਫੀਅਤ ਲੈ ਕੇ ਇਕ ਦਮ ਅੰਦਰ ਚਲੀ ਗਈ । ਪਿਤਾ ਨੂੰ ਕਹਿਣ ਲੱਗੀ - " Daddy some people have come They are three four in number. Two are having flying beards." ਇਹ ਪ੍ਰਕਾਸ਼ ਦਾਹੜਾ, ਚਾਰ ਗੁਰਸਿੱਖਾਂ ਦਾ ਇੱਕਠਾ ਘਰ ਆਉਣਾ ਬੱਚੀ ਨੂੰ ਓਪਰਾ ਲੱਗਾ । ਸਾਡੇ ਪਾਠਕ ਇਹ ਪੜ੍ਹ ਕੇ ਦੁਖੀ ਹੋਣਗੇ ਕਿ ਇਹ ਬੱਚੀ ਇੱਕ ਚੰਗੇ ਗੁਰਮੁਖ ਤੇ ਗਿਆਨੀ ਸੱਜਣ ਦੀ ਪੋਤਰੀ ਸੀ, ਜਿਹਨਾਂ ਨੇ ਸਾਰੀ ਉਮਰ ਗੁਰਬਾਣੀ ਦੀ ਕਥਾ ਤੇ ਪ੍ਰਚਾਰ ਵਿਚ ਹੀ ਗੁਜ਼ਾਰੀ

ਸੀ, ਤੇ ਇਹ ਮਿਸ਼ਨਰੀ ਪੇਸ਼ਾ ਹੀ ਉਹਨਾਂ ਦਾ ਰੁਜ਼ਗਾਰ ਸੀ । ਪਰ ਅੱਜ ਉਹ ਬਾਤ ਪੁਰਾਣੀ ਤੇ ਬੀਤੇ ਜੁਗ ਦੀ ਚੀਜ਼ ਹੋ ਗਈ । ਆਪਣੇ ਦਾਦੇ ਨਾਲ ਮਿਲਦੀ ਸੂਰਤ ਤੇ ਸੀਰਤ ਦੇ ਇਹ ਗੁਰੂ ਪਿਆਰੇ ਉਸਦੇ ਲਈ People ਜਾਂ ਓਪਰੇ ਬੰਦੇ ਬਣ ਗਏ । ਆਖਰ ਆਪਣੀ ਔਲਾਦ ਦੇ ਮਨ ਵਿਚ ਆਪਣੇ ਹੀ ਧਰਮ ਤੇ ਸਭਿਆਚਾਰ ਤੋਂ ਨਫਰਤ ਪੈਦਾ ਹੋਣ ਦਾ ਕਾਰਨ ਕੀ ਸੀ ਤੇ ਇਸ ਵਿਚ ਗਲਤੀ ਕਿਥੇ ਹੋਈ ਹੈ, ਤੇ ਇਸਦਾ ਜ਼ਿੰਮੇਵਾਰ ਕੌਣ ਹੈ ? ਕਦੀ ਪੁਰਾਤਨ ਗੁਰਸਿੱਖਾਂ ਦੇ ਆਪਸੀ ਮੇਲ ਤੇ ਪ੍ਰੇਮ ਭਾਵ ਵੱਲ ਝਾਤ ਮਾਰੀਏ ਤੇ ਅੱਜ ਦੀ ਉਪਰੋਕਤ ਬਿਆਨੀ ਘਟਨਾ ਨੂੰ ਉਸਦੀ ਰੋਸ਼ਨੀ ਵਿਚ ਸੋਚੀਏ, ਤਾਂ ਸਪਸ਼ਟ ਸਮਝ ਆ ਸਕਦੀ ਹੈ, ਕਿ ਇਕ ਪਾਸੇ ਤਾਂ ਸਿੱਖ ਸਭਿਆਚਾਰ ਦਾ ਸਹੀ ਰੂਪ ਹੀ ਸਾਨੂੰ ਪਤਾ ਨਹੀਂ ਤੇ ਦੂਜੇ ਪਾਸੇ ਆਪਣਿਆਂ ਬੱਚਿਆਂ ਨੂੰ ਇਸ ਸਭਿਆਚਾਰ ਤੋਂ ਅਸੀਂ ਜਾਣੂੰ ਹੀ ਨਹੀਂ ਕਰਵਾਇਆ। ਸਾਡੇ ਮਨ ਵਿਚ ਇਸ ਨਿਵੇਕਲੇ ਸਭਿਆਚਾਰ ਸੰਬੰਧੀ ਹੀਣਤਾ ਦੀ ਭਾਵਨਾ ਭਰੀ ਪਈ ਹੈ ।

ਅੰਮ੍ਰਿਤ ਵੇਲੇ ਦਾ ਜਾਗਣਾ ਅਲੋਪ ਹੁੰਦਾ ਜਾ ਰਿਹਾ ਹੈ । ਬੇਸ਼ਰਮੀ ਵੱਧਦੀ ਜਾ ਰਹੀ ਹੈ, ਚੰਗੇ ਚਲਨ ਅਥਵਾ ਆਚਰਨ ਨੂੰ ਇਜ਼ਤ ਦੀ ਨਜ਼ਰ ਨਾਲ ਦੇਖਣ ਦੀ ਥਾਂ ਇਹ ਬੁਧੂ ਤੇ ਘਟੀਆ ਲੋਕਾਂ ਦੀ ਚੀਜ਼ ਸਮਝੀ ਜਾ ਰਹੀ ਹੈ, ਬਲਕਿ ਸੱਚ ਪੁੱਛੋ ਤਾਂ ਚੰਗੇ ਆਚਰਨ ਵਾਲਾ ਬੰਦਾ ਨਿਕੰਮਾ ਤੇ ਮੂਰਖ ਸਮਝਿਆ ਜਾ ਰਿਹਾ ਹੈ । ਥੋੜ੍ਹੀ ਜਿਹੀ ਦੁਨਿਆਵੀ ਤਾਲੀਮ ਹਾਸਲ ਕਰਕੇ ਹੀ ਇਹ ਬੰਦੇ ਹੰਕਾਰ ਦੀਆਂ ਟੀਸੀਆਂ ਤੇ ਚੜ੍ਹ ਜਾਂਦੇ ਹਨ । ਮੱਨੁਖ ਅਸਲੋਂ ਅਧੂਰਾ (incomplete) ਅਤੇ ਦੋਸ਼ ਅਰ ਭੁੱਲ ਪੂਰਨ (Sinful) ਹੈ ਪਰ ਪੱਛਮੀ ਸਭਿਅਤਾ ਦੇ ਪ੍ਰਭਾਵ ਕਾਰਨ ਉਹ ਆਪਣੇ ਆਪ ਨੂੰ ਬੜਾ ਸਿਆਣਾ ਤੇ ਹਰ ਜਾਣਕਾਰੀ ਦਾ ਮਾਲਕ ਸਮਝਣ ਲੱਗ ਪਿਆ ਹੈ। ਇਸ ਫੋਕੇ ਹੰਕਾਰ ਨੇ ਮੱਨੁਖ ਨੂੰ ਇਸ ਚੀਜ਼ ਦੇ ਕਾਬਲ ਹੀ ਨਹੀਂ ਰਹਿਣ ਦਿੱਤਾ ਕਿ ਇਹ ਕਿਸੇ ਵੀ ਚੰਗੀ ਤੇ ਆਤਮਕ ਵਸਤੂ ਨੂੰ ਗ੍ਰਹਿਣ ਕਰ ਸਕੇ ।

ਇਸ ਵਿੱਚ ਸ਼ੱਕ ਨਹੀਂ ਕਿ ਸਿੱਖ ਸਭਿਆਚਾਰ ਅਥਵਾ ਸਿੱਖਾਂ ਦੇ ਧਾਰਮਕ, ਆਤਮਕ, ਰਾਜਸੀ, ਭਾਈਚਾਰਕ, ਸਮਾਜਕ ਅਰ ਵਿਅਕਤੀਗਤ ਨੇਮਾਂ ਦਾ ਨਿਰਨਾ ਕਰਨ ਲਈ ਬਹੁਤ ਘੱਟ ਸਾਹਿਤ ਲਿਖਿਆ ਗਿਆ ਹੈ ਪਰ ਫਿਰ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਕਾਸ਼ਤ ਕੀਤੀ ਹੋਈ ਪੰਥ ਪ੍ਰਵਾਨਤ ਸਿੱਖ ਰਹਿਤ ਮਰਯਾਦਾ ਵਿਚ ਸਿਖ ਸਭਿਆਚਾਰ ਨੂੰ ਸਮਝਣ ਤੇ ਸਮਝਾਉਣ ਲਈ ਕੁਝ ਅੰਗਾਂ ਨੂੰ ਅਵੱਸ਼ ਛੂਹਿਆ ਗਿਆ ਹੈ । ਪਰ ਸਾਡੀ ਬਦਕਿਸਮਤੀ ਇਹ ਹੈ ਕਿ ਅਸੀਂ ਇਸ ਪੰਥ ਪਰਵਾਣਿਤ ਰਹਿਤ ਮਰਯਾਦਾ ਦੁਆਰਾ ਸਿੱਖ ਸਭਿਆਚਾਰ ਦੇ ਨੇਮ ਚੰਗੀ ਤਰ੍ਹਾਂ ਉਜਾਗਰ ਕਰਨ ਤੇ ਲਾਗੂ ਕਰਨ ਲਈ ਕੋਈ ਅਸਰਦਾਇਕ ਕੇਂਦਰੀ ਉਪਰਾਲਾ ਅਜੇ ਤਕ ਨਹੀਂ ਕਰ ਸਕੇ । ਜਿਸਦਾ ਨਤੀਜਾ ਇਹ ਹੋਇਆ ਕਿ ਕੌਮ ਦੇ ਆਮ ਬੰਦੇ ਨੂੰ ਇਸ ਗੱਲ ਦਾ ਨਿਰਣਾਤਮਕ ਤੌਰ ਤੇ ਗਿਆਨ ਨਹੀਂ ਕਿ ਉਸਦਾ ਵਿਅਕਤੀਗਤ ਜਾਂ ਸ਼ਖਸੀ ਜੀਵਨ ਕੈਸਾ ਹੋਣਾ ਚਾਹੀਦਾ ਹੈ, ਉਸਦੇ ਧਾਰਮਕ, ਭਾਈਚਾਰਕ, ਸਮਾਜਕ ਤੇ ਰਾਜਸੀ ਜੀਵਨ ਲਈ ਇਕ ਕੌਮ ਦੇ ਤੌਰ ਤੇ ਕਿਹੜੇ ਨੇਮ ਜਾਂ ਅਸੂਲ ਜ਼ਰੂਰੀ ਹਨ, ਗੁਰਸਿੱਖ ਦਾ ਰੋਜ਼ਾਨਾ ਜੀਵਨ ਕੈਸਾ ਹੋਣਾ ਚਾਹੀਦਾ ਹੈ, ਉਸਦੇ ਨਿੱਤਨੇਮ ਦੀਆਂ ਬਾਣੀਆਂ ਕਿਹੜੀਆਂ ਹਨ, ਸਤਿਸੰਗ ਜਾਂ ਸਿੱਖ ਦੀਵਾਨਾਂ ਦਾ ਪ੍ਰਬੰਧ ਅਤੇ ਪ੍ਰੋਗਰਾਮ ਕੈਸਾ ਹੋਣਾ ਚਾਹੀਦਾ ਹੈ, ਉਸਦੀ ਅਰਦਾਸ ਕੈਸੀ ਹੋਣੀ ਚਾਹੀਦੀ ਹੈ, ਗੁਰਦੁਆਰਿਆਂ

ਲਈ ਤੇ ਉਨ੍ਹਾਂ ਦੇ ਪ੍ਰਬੰਧਕਾਂ ਤੇ ਪ੍ਰਚਾਰਕਾਂ ਲਈ ਸਿੱਖ ਵਿਧਾਨ ਕੀ ਹੈ, ਗੁਰਸਿੱਖਾਂ ਲਈ ਜਨਮ, ਨਾਮ, ਗੁਰੂ ਧਾਰਨ (ਅੰਮ੍ਰਿਤ ਸੰਚਾਰ) ਅਨੰਦ (ਵਿਆਹ ਸ਼ਾਦੀ) ਮਿਰਤਕ ਸੰਬੰਧੀ ਕੀ ਰਹੁਰੀਤਾਂ ਹਨ, ਸਿੱਖਾਂ ਦਾ ਸਮਾਜਕ, ਭਾਈਚਾਰਕ ਤੇ ਪੁਲੀਟੀਕਲ ਜੀਵਨ ਕੈਸਾ ਹੋਣਾ ਚਾਹੀਦਾ ਹੈ, ਆਦਿਕ ਗੱਲਾਂ ਦੀ ਠੀਕ ਵਾਕਫੀਅਤ ਆਮ ਸਿੱਖ ਨੂੰ ਨਹੀਂ ਹੈ । ਨਤੀਜਾ ਉਹੋ ਨਿਕਲਿਆ ਹੈ ਜੋ ਐਸੀ ਹਾਲਤ ਵਿਚ ਨਿਕਲਣਾ ਕੁਦਰਤੀ ਹੁੰਦਾ ਹੈ । ਅਨੇਕਾਂ ਕਿਸਮ ਦੇ ਸੰਤਾਂ, ਮਹੰਤਾਂ ਤੇ ਡੇਰਿਆਂ, ਉਦਾਸੀਆਂ, ਨਿਰਮਲਿਆਂ ਤੇ ਸੇਵਾ ਪੰਥੀਆਂ ਤੇ ਭਾਂਤ ਭਾਂਤ ਕਿਸਮ ਦੇ 'ਗਿਆਨੀਆਂ' ਨੇ (ਵਿਸ਼ੇਸ਼ ਤੌਰ ਤੇ Self-styled ਅਰ Self made ਗਿਆਨੀਆਂ ਨੇ) ਤਰ੍ਹਾਂ ਤਰ੍ਹਾਂ ਦੇ ਜੱਥਿਆਂ ਤੇ ਦਲਾਂ ਨੇ ਆਪਣੇ ਪ੍ਰਭਾਵ ਖੇਤਰ ਵਿਚ ਮਨ ਭਾਉਂਦੇ ਨੇਮ, ਅਸੂਲ ਤੇ ਰਹਿਤਾਂ, ਲਾਗੂ ਕਰ ਦਿੱਤੀਆਂ ਹਨ। ਇਤਨੀ ਲੰਬੀ ਉਮਰ ਵਾਲੇ ਇਸਲਾਮ ਮੱਤ ਦੇ ਨੇਮਾਂ ਬਾਰੇ ਸ਼ਾਇਦ ਇਤਨੇ ਲੰਬੇ ਸਮੇਂ ਵਿਚ ਗੰਭੀਰ ਝਗੜੇ ਤੇ ਮੱਤਭੇਦ ਨਹੀਂ ਖੜੇ ਹੋ ਸਕੇ ਜਿਤਨੇ ਕਿ ਢਾਈ ਤਿੰਨ ਸੌ ਸਾਲਾਂ ਦੀ ਇਸ ਕੌਮ ਵਿਚ ਆ ਖੜੇ ਹੋਏ ਹਨ । ਐਸੀ ਆਪੋ ਧਾਪੀ ਪਈ ਹੈ ਕਿ ਕੋਈ ਕਿਸੇ ਨੂੰ ਵਰਜਣ ਵਾਲਾ ਨਹੀਂ ਜਿਸ ਦੀ ਜੋ ਤਬੀਅਤ ਕਰਦੀ ਹੈ ਉਹੋ ਹੀ ਪ੍ਰਚਾਰੀ ਜਾ ਰਿਹਾ ਹੈ । ਮੂਲ ਰੂਪ ਵਿਚ, ਇਹ ਕੌਮ ਇਕ ਹੋਣ ਦੇ ਬਾਵਜੂਦ ਤਰ੍ਹਾਂ ਤਰ੍ਹਾਂ ਦੇ ਟੋਲਿਆਂ ਵਿਚ ਵੰਡੀ ਜਾ ਚੁੱਕੀ ਹੈ । ਜਦ ਜੀਵਨ ਜਾਚ ਦੇ ਅਸੂਲਾਂ ਧਾਰਮਕ ਭਾਈਚਾਰਕ, ਰਾਜਸੀ ਤੇ ਸ਼ਖਸੀ ਅਸੂਲਾਂ ਅਤੇ ਨੇਮਾਂ ਵਿਚ ਏਕਤਾ ਨ ਰਹੀ, ਤਾਂ ਇਕ ਕੌਮ ਦੀ ਭਾਵਨਾ ਕਿਵੇਂ ਪੈਦਾ ਹੋ ਸਕਦੀ ਹੈ ? ਜਦ ਕੌਮ ਵਿਚ ਏਕਤਾ ਹੀ ਨਹੀਂ ਤਾਂ ਕੌਮ ਵੱਧ ਫੁੱਲ ਕਿਵੇਂ ਸਕਦੀ ਹੈ ਤੇ ਸਿੱਖ ਮਤ ਅਰ ਗੁਰੂ ਨਾਨਕ ਮਿਸ਼ਨ ਦਾ ਪ੍ਰਚਾਰ ਕਿਵੇਂ ਹੋ ਸਕਦਾ ਹੈ ? ਕੌਮੀ ਏਕਤਾ ਲਈ ਇਕ ਸੁਤੰਤਰ ਸਭਿਆਚਾਰ ਦੀ ਹੋਂਦ ਜ਼ਰੂਰੀ ਹੀ ਨਹੀਂ ਬਲਕਿ ਬੜੀ ਲਾਜ਼ਮੀ ਹੈ ।

ਸ੍ਰੀ ਗੁਰੂ ਗਰੰਥ ਸਾਹਿਬ ਦੀ ਬਾਣੀ ਸਿੱਖ ਸਭਿਆਚਾਰ ਦੀ ਰੀੜ੍ਹ ਦੀ ਹੱਡੀ ਹੀ ਨਹੀਂ, ਸਿੱਖੀ ਦਾ ਸਭ ਕੁਝ ਹੈ । ਪਰ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਬਾਣੀ ਦੇ ਇਕ ਨਹੀਂ ਅਨੇਕਾਂ ਸ਼ਬਦਾਂ ਦੇ ਅਰਥਾਂ ਉੱਤੇ ਵਿਦਵਾਨਾਂ ਵਿਚ ਖਤਰਨਾਕ ਕਿਸਮ ਦਾ ਮਤ ਭੇਦ ਹੈ । ਭਾਵੇਂ ਹੁਣ ਪ੍ਰੋਫੈਸਰ ਸਾਹਿਬ ਸਿੰਘ ਜੀ ਵੱਲੋਂ ਸਮੁੱਚੇ ਗੁਰੂ ਗਰੰਥ ਸਾਹਿਬ ਦਾ ਟੀਕਾ, ਜੋ ਗੁਰਬਾਣੀ ਵਿਆਕਰਣ ਅਨੁਸਾਰ ਪ੍ਰਮਾਣੀਕ ਟੀਕਾ ਮੰਨਿਆ ਗਿਆ ਹੈ, ਮੌਜੂਦ ਹੈ ਪਰ ਫਿਰ ਵੀ ਇਹ ਇਕ ਹਕੀਕਤ ਹੈ ਕਿ ਜਿਸ ਸੰਤ ਸਾਧ ਨੂੰ ਗੁਰੂ ਸਾਹਿਬ ਦੇ ਜਿਸ ਸ਼ਬਦ ਦੇ ਜੋ ਅਰਥ ਮੁਆਫਿਕ ਆਏ ਹਨ, ਉਹੋ ਹੀ ਅਰਥ ਉਸਨੇ ਪ੍ਰਚਲਤ ਕਰ ਦਿੱਤੇ ਹਨ । ਆਪਣਾ ਉੱਲੂ ਸਿੱਧਾ ਕਰਨ ਲਈ ਤੇ ਭੋਲੀ ਭਾਲੀ ਜਨਤਾ ਨੂੰ ਗੁਮਰਾਹ ਕਰਨ ਲਈ ਕਈਆਂ ਨੇ ਤਾਂ ਅਰਥਾਂ ਦੇ ਅਨਰਥ ਹੀ ਕਰ ਛੱਡੇ ਹਨ। ਦੇਹਧਾਰੀ ਗੁਰੂ-ਡੰਮ ਦਾ ਪ੍ਰਚਾਰ ਹੋਇਆ ਹੀ ਇਸ ਅਨਰਥ ਨੀਤੀ ਨਾਲ ਹੈ । ਇਸੇ ਤਰ੍ਹਾਂ ਸਿੱਖ ਇਤਿਹਾਸ ਦੀਆਂ ਅਨੇਕਾਂ ਘਟਨਾਵਾਂ ਤੇ ਬੜਾ ਚਿੰਤਾ-ਜਨਕ ਮੱਤ ਭੇਦ ਵੇਖਿਆ ਜਾ ਸਕਦਾ ਹੈ, ਜੋ ਪ੍ਰਚਾਰ ਦੇ ਰਾਹ ਵਿੱਚ ਬੜੀ ਭਾਰੀ ਔਕੜ ਹੈ ।

ਉਪਰਲੀ ਵਿਚਾਰ ਤੋਂ ਇਹੋ ਸਿੱਟਾ ਨਿਕਲਦਾ ਹੈ ਕਿ ਸਿੱਖ ਵਿਚਾਰਧਾਰਾ (Sikh School of Thought) ਆਪਣੇ ਵਿਕਾਸ ਦੇ ਅਧਵਾਟੇ ਹੀ ਔਕੜਾਂ ਦਾ ਸ਼ਿਕਾਰ ਹੋ ਚੁੱਕੀ ਹੈ। ਜਦ ਤਕ ਕੌਮ ਦੇ ਵਿਦਵਾਨ ਸਮੁੱਚੇ ਤੌਰ ਤੇ ਕਿਸੇ ਕੇਂਦਰੀ ਤੇ ਪੰਥ-ਪ੍ਰਵਾਣਤ ਜਥੇਬੰਦੀ ਵਿੱਚ ਦਾਖਲ ਹੋ ਕੇ ਖੁਦਗਰਜੀ ਤੇ ਹੇਰਾ ਫੇਰੀਆਂ ਤੋਂ ਉਤੇ ਉਠਕੇ ਈਮਾਨਦਾਰੀ ਨਾਲ ਗੁਰਬਾਣੀ ਸਿੱਖ ਇਤਿਹਾਸ ਤੇ ਸਿੱਖ ਫਲਸਫੇ ਦੀ ਸਟੱਡੀ ਨਹੀਂ ਕਰਦੇ, ਤੇ ਫਿਰ ਆਜ਼ਾਦ ਕੌਮਾਂ ਵਰਗਾ ਅੱਡਰਾ ਤੇ ਗੁਰਮਤਿ ਅਨੁਕੂਲ ਨਿਰਦੋਸ਼ ਤੇ ਪੰਥ ਪ੍ਰਵਾਣਿਤ ਸਭਿਆਚਾਰ ਅਸਥਾਪਤ ਨਹੀਂ ਕਰਦੇ, ਸਿੱਖ ਸਭਿਆਚਾਰ ਦੇ ਸਭ ਅੰਗ ਠੀਕ ਤਰ੍ਹਾਂ ਨਿਖਰ ਨਾ ਸਕਣਗੇ ।

ਅੱਜ ਜੋ ਵੀ ਸਭਿਆਚਾਰ ਸਾਡੇ ਪਾਸ ਮੌਜੂਦ ਹੈ, ਉਸ ਵਿੱਚ ਅਚਨਚੇਤੇ ਜਾਂ ਜਾਣ ਬੁੱਝ ਕੇ ਅਨੇਕਾਂ ਚੀਜ਼ਾਂ ਐਸੀਆਂ ਦਾਖਲ ਹੋ ਚੁੱਕੀਆਂ ਹਨ ਜੋ ਗੁਰਮਤਿ ਦੇ ਖਿਲਾਫ ਹਨ, ਪਰ ਉਹ ਐਸੇ ਰੂਪ ਵਿਚ ਫੈਲ ਚੁੱਕੀਆਂ ਹਨ ਕਿ ਉਹਨਾਂ ਵਿਰੁੱਧ ਕੋਈ ਗੱਲ ਕਹਿਣ ਦੀ ਜੁਰਅਤ ਕਰਨੀ ਹੀ ਔਖੀ ਹੋਈ ਪਈ ਹੈ ਉਹਨਾਂ ਦਾ ਪ੍ਰਚਾਰ ਐਸੇ ਢੰਗ ਨਾਲ ਕੀਤਾ ਗਿਆ ਹੈ, ਤੇ ਹਰ ਕੋਈ ਉਹਨਾਂ ਨਾਲ ਇਸ ਤਰ੍ਹਾਂ ਚਿਮੜਿਆ ਪਿਆ ਹੈ, ਜਿਵੇਂ ਉਹ ਨਿਸਚੇ ਤੌਰ ਤੇ ਗੁਰੂ ਨਾਨਕ ਮਿਸ਼ਨ ਦੀਆਂ ਚੀਜ਼ਾਂ ਹੋਣ । ਦੂਜੇ ਸਭਿਆਚਾਰ ਦੀਆਂ ਕੁਝ ਗੱਲਾਂ ਸਾਡੀ ਅਣਗਹਿਲੀ ਕਰਕੇ ਤੇ ਦੇਖਾ ਦੇਖੀ ਹੀ ਸਾਡੇ ਸਭਿਆਚਾਰ ਵਿੱਚ ਆ ਵੜੀਆਂ ਹਨ । ਗੁਰਮਤਿ ਪ੍ਰੇਮੀਆਂ ਨੂੰ ਇਹਨਾਂ ਵਲ ਫੌਰੀ ਧਿਆਨ ਦੇਣਾ ਚਾਹੀਦਾ ਹੈ ਨਹੀਂ ਤਾਂ ਸਮਾਂ ਪਾ ਕੇ ਇਹ ਗੱਲਾਂ ਹੋਰ ਜ਼ਿਆਦਾ ਹਾਨੀਕਾਰਕ ਸਾਬਤ ਹੋਣਗੀਆਂ ।

ਅਸੀਂ ਗੁਆਂਢੀਆਂ ਨੂੰ ਹੋਲੀਆਂ ਉੱਤੇ ਰੰਗ ਘੋਲ ਕੇ ਆਪਣਾ ਤੇ ਹੋਰਨਾਂ ਦਾ ਸਿਰ ਮੂੰਹ ਰੰਗਦਿਆਂ ਦੇਖਿਆ । ਅਸੀਂ ਮਿੰਟ ਇਕ ਨਾ ਲਾਇਆ ਤੇ ਇਸ ਖਈ ਰੋਗ ਨੂੰ ਆਪਣੇ ਗਲ ਆ ਪਾਇਆ । ਸੋਚਣ ਦੀ ਜ਼ਰੂਰਤ ਹੀ ਨਾ ਸਮਝੀ ਕਿ ਸਾਡਾ ਇਸ ਨਾਲ ਕੁਝ ਤੁਅਲਕ ਵੀ ਹੈ ਜਾਂ ਐਵੇਂ ਹੀ ਅਸੀਂ ਇਸ ਵਿਚ ਖੱਜਲ ਹੋ ਰਹੇ ਹਾਂ। ਦੂਜਿਆਂ ਨਾਲ ਏਕਤਾ ਤੇ ਪਿਆਰ ਪੈਦਾ ਕਰਨ ਦਾ ਕਿਆ ਸ਼ਾਨਦਾਰ ਨੁਸਖਾ ਕਢਿਆ ਗਿਆ ਹੈ । ਗਵਾਂਢੀਆਂ ਦੀਆਂ ਕੁੜੀਆਂ ਨੇ ਭਰਾਵਾਂ ਨੂੰ ਰੱਖੜੀ ਬੱਧੀ, ਅਸੀਂ ਸੋਚਿਆ ਕਿ ਅਸੀਂ ਕਿਉ ਇਸ ਗੱਲੋਂ ਪਿਛੇ ਰਹਿ ਜਾਈਏ । ਜੇ ਕਿਸੇ ਨੇ ਕਿਹਾ ਅਨਮਤੀ ਤਿਉਹਾਰਾਂ ਵਿਚ ਨਿਸਚਾ ਰੱਖਣਾ ਗੁਰਮਤਿ ਵਿਰੁੱਧ ਹੈ, ਤੇ ਕੌਮ ਦਾ ਆਜ਼ਾਦ ਸਭਿਆਚਾਰ (Independent Culture) ਇਸ ਤਰ੍ਹਾਂ ਉਜਾਗਰ ਨਾ ਹੋ ਸਕੇਗਾ, ਤਾਂ ਝਟ ਕਹਿ ਦਿਤਾ ਕਿ ਇਹ ਭੈਣ ਭਰਾ ਦਾ ਪਿਆਰ ਦਾ ਤਿਉਹਾਰ ਹੈ, ਇਹ ਮੌਸਮੀ ਤਿਉਹਾਰ ਹੈ, ਸਾਝਾ ਤਿਉਹਾਰ ਹੈ, ਆਦਿਕ ।

ਗੁਰਬਾਣੀ ਨੇ ਸਪਸ਼ਟ ਕਿਹਾ ਹੈ ਕਿ " ਥਿਤੀ ਵਾਰ ਸੇਵਹਿ ਮੁਗਧ ਗਵਾਰ" ਤੇ ਕੁਲ ਦੁਨੀਆਂ ਨੂੰ ਦੱਸਿਆ ਕਿ ਸਭ ਦਿਨ ਇਕ ਸਮਾਨ ਹਨ । ਜਦ ਰੋਜ਼ ਉਹੋ ਸੂਰਜ, ਉਹੋ ਚੰਨ ਸਦੀਆਂ ਤੋਂ ਚੜ੍ਹਦੇ ਚਲੇ ਆ ਰਹੇ ਹਨ, ਤਾਂ ਮਾੜੇ ਜਾਂ ਚੰਗੇ ਦਿਨ ਕਿਥੋਂ ਮਿਥ ਲਏ ਗਏ ?

**ਸੋਈ ਚੰਦ ਚੜਹਿ ਸੇ ਤਾਰੇ, ਸੋਈ ਦਿਨੀਅਰੁ ਤਪਤ ਰਹੈ ॥**

ਸਾ ਧਰਤੀ ਸੋ ਪਉਣ ਝੁਲਾਰੇ, ਜੁਗ ਜੀਅ ਖੇਲੇ ਥਾਵ ਕੈਸੇ ।।

ਪਰ ਲੋਕਾਂ ਨੂੰ ਸੰਗਰਾਂਦਾਂ, ਪੂਰਨਮਾਸ਼ੀਆਂ ਤੇ ਮਸਿਆਵਾਂ ਦੇ ਝਗੜਿਆਂ ਵਿਚੋਂ ਕੱਢਦੇ ਅਸੀਂ ਖੁਦ ਇਸ ਚਿੱਕੜ ਵਿਚ ਐਸੇ ਫਸੇ ਕਿ ਇਹ ਸਭ ਚੀਜ਼ਾਂ ਬੜੀਆਂ ਗੁਰਮਤਿ ਅਨੁਕੂਲ ਤੇ ਮਿੱਠੀਆਂ ਲੱਗ ਰਹੀਆਂ ਹਨ । ਇਹਨਾਂ ਵਿਰੁੱਧ ਕੋਈ ਗੱਲ ਕਰਨੀ ਜਾਂ ਲਿਖਣੀ ਹੀ ਕਈਆਂ ਦੀ ਨਾਰਾਜਗੀ ਸਹੇੜਨ ਦਾ ਕਾਰਣ ਬਣ ਰਿਹਾ ਹੈ । ਕੇਹਾ ਚੰਗਾ ਹੁੰਦਾ ਜੇ ਅਸੀਂ ਇਹਨਾਂ ਦੀ ਥਾਂ ਆਪਣੇ ਗੁਰੂਆਂ ਤੇ ਸ਼ਹੀਦਾਂ ਦੇ ਦਿਨ ਮਨਾਉਂਦੇ।

ਐ ਬ੍ਰਾਹਮਣ ਦੇਵਤਾ, ਤੇਰੀਆਂ ਚਾਲਾਕੀਆਂ ਤੇ ਖੁੱਫੀਆ ਨੀਤੀਆਂ ਨੂੰ ਵੇਖ ਕੇ ਤੈਨੂੰ ਸ਼ਾਬਾਸ਼ ਦੇਣ ਦਾ ਜੀਅ ਕਰ ਆਉਂਦਾ ਹੈ । ਅਨੇਕਾਂ ਹੇਰਾ ਫੇਰੀਆਂ ਨੂੰ ਤੂੰ ਐਸੇ " ਦੂਰਅੰਦੇਸ਼ੀ ਭਰੇ " ਢੰਗ ਨਾਲ ਆਪਣੇ ਸ਼ਰਧਾਲੂਆਂ ਵਿਚ ਵਾੜਿਆ ਕਿ ਉਹਨਾਂ ਨੇ ਤਾਂ ਤੇਰੇ ਮਾਇਆ ਜਾਲ ਵਿਚੋਂ ਕੀ ਨਿਕਲਣਾ ਸੀ ਸਗੋਂ ਗੁਰਮਤਿ ਧਾਰਨੀਆਂ ਦਾ ਭਾਈਚਾਰਾ ਵੀ ਇਸ ਜਾਲ ਵਿਚ ਹੋਰਸ ਢੰਗ ਨਾਲ ਆ ਫਸਿਆ । ਹਰਦੁਆਰ ਦੇ ਪੰਡਿਆਂ ਅਰ ਜਨਤਾ ਨੂੰ ਭਾਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਨਿਸਚਾ ਕਰਾ ਦਿੱਤਾ ਸੀ ਕਿ ਮਰ ਚੁੱਕੇ ਪਿਤਰਾਂ ਨੂੰ ਬ੍ਰਾਹਮਣਾਂ ਦੇ ਜ਼ਰੀਏ ਕੁਝ ਨਹੀਂ ਪੁਜ ਸਕਦਾ ਤੇ ਸਾਡੀਆਂ ਹੇਰਾ ਫੇਰੀਆਂ ਉਹਨਾਂ ਦਾ ਕੁਝ ਵੀ ਸੁਆਰ ਨਹੀਂ ਸਕਦੀਆਂ ਤੇ ਉਹਨਾਂ ਨਮਿਤ ਕੀਤੇ ਗਏ ਦਾਨ, ਪੂਜਾਵਾਂ ਪਾਠ ਤੇ ਯੱਗ ਉਹਨਾਂ ਨੂੰ ਕੋਈ ਲਾਭ ਨਹੀਂ ਪੁਚਾ ਸਕਦੇ, ਕਿਉਂਕਿ ਇਹਨਾਂ ਗੱਲਾਂ ਦਾ ਨਿਰਨਾ " **ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ, ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ** " ਤੇ **ਕਰਮੀ ਆਪੋ ਆਪਣੀ** " ਦੇ ਆਧਾਰ ਤੇ ਹੋਣਾ ਹੈ, ਪਰ ਅਫਸੋਸ! ਦੂਜਿਆਂ ਨੂੰ ਬਚਾਉਂਦਿਆਂ ਬਚਾਉਂਦਿਆਂ ਅਸੀਂ ਖੁਦ ਨਮਿਤ ਪਾਠਾਂ ਨਮਿਤ ਅਰਦਾਸਿਆਂ ਤੇ ਨਮਿਤ ਚੜ੍ਹਾਵਿਆਂ ਤੇ ਦਾਨਾਂ ਵਿਚ ਆ ਫਸੇ । ਇਸ ਗੱਲ ਵਿਰੁਧ ਵੀ ਆਵਾਜ਼ ਉਠਾਣੀ ਖਤਰੇ ਤੋਂ ਖਾਲੀ ਨਹੀਂ । ਨਹੀਂ ਤਾਂ ਤਰ੍ਹਾਂ ਤਰ੍ਹਾਂ ਦੇ ਚੁੰਚ ਗਿਆਨੀ ਇਹ ਚਰਚੇ ਛੇੜ ਦੇਣਗੇ ਕਿ ਪਾਠ ਹੀ ਤਾਂ ਹੁੰਦਾ ਹੈ, ਕੋਈ ਮਾੜੀ ਗੱਲ ਥੋੜ੍ਹੀ ਹੈ ਤੇ ਉਸ ਦਾ ਫਲ ਮਿਰਤਕ ਨੂੰ ਕਿਉਂ ਨਹੀਂ ਪੁੱਜੇਗਾ । ਸਾਨੂੰ ਤਾਂ ਸਮਝ ਨਹੀਂ ਆਉਂਦੀ ਕਿ ਉਸੇ ਬਾਣੀ ਦਾ ਫਲ ਮਿਰਤਕ ਨੂੰ ਕਿਵੇਂ ਪੁੱਜੇਗਾ ਜਦ ਕਿ ਉਸੇ ਬਾਣੀ ਵਿਚ ਜਿਸ ਦਾ ਕਿ ਪਾਠ ਰਖਾਇਆ ਗਿਆ ਹੋਵੇ, ਅਜਿਹੇ ਫਲਾਂ ਦਾ ਨਾਂ ਪੁੱਜਣਾ ਲਿਖਿਆ ਗਿਆ ਹੈ । ਪਰ ਪਾਠ ਬਾਰੇ ਤਾਂ ਇਹ ਵੀ ਕਿਹਾ ਜਾ ਸਕਦਾ ਹੈ ਕਿ ਪਿਛੇ ਸੰਬੰਧੀਆਂ ਦੇ ਮਨਾਂ ਵਿਚ ਸ਼ਾਂਤੀ ਤੇ ਧੀਰਜ ਦੇਵੇਗਾ । ਇਹ ਗੱਲ ਕਿਸੇ ਹੱਦ ਤੱਕ ਠੀਕ ਮੰਨੀ ਜਾ ਸਕਦੀ ਹੈ ਪਰ ਉਦੋਂ ਜਦ ਸਬੰਧੀ ਉਸ ਪਾਠ ਨੂੰ ਸੁਣਨ। ਪਾਠ ਗ੍ਰੰਥੀ ਸਿੰਘ ਕਰਨ ਤੇ ਸਬੰਧੀ ਬਾਹਰ ਫੂੜ੍ਹੀ ਡਾਹ ਕੇ ਬੈਠਣ ਤੇ ਗਲ ਕੁਝ ਹੋਰ ਬਣ ਜਾਂਦੀ ਹੈ । ਫਿਰ ਰਜਾਈ, ਤਲਾਈ, ਗਲਾਸ, ਥਾਲੀ, ਕੌਲੀ, ਗੜਵਾ ਤੇ ਫਲ ਫਰੂਟ ਆਦਿਕ ਭਾਈ ਸਾਹਿਬ ਦੇ ਜ਼ਰੀਏ (Through Proper channel) ਮਿਰਤਕ ਨੂੰ ਭੇਜਣੇ ਤਾਂ ਨਿਰੋਲ ਬ੍ਰਾਹਮਣ ਭਾਊ ਦੀ ਨੀਤੀ ਦੀ ਹੀ ਨਕਲ ਹੈ । ਐਸੀ ਸੇਵਾ ਅਸੀਂ ਅੱਗੇ ਪਿਛੇ ਖੁਸ਼ੀ ਦੇ ਸਮੇਂ ਵੀ ਕਰ ਸਕਦੇ ਹਾਂ ।

ਫਿਰ ਅਖੰਡ ਪਾਠਾਂ ਦਾ ਸਿਲਸਿਲਾ ਵੀ ਕਿਹੜਾ ਘਟ ਗੁਰਮਤਿ ਵਿਰੋਧੀ ਸ਼ਕਲ ਅਖਤਿਆਰ ਕੀਤੀ ਬੈਠਾ ਹੈ ? ਇਹਨਾਂ ਉੱਤੇ ਵੀ ਬ੍ਰਾਹਮਣੀ ਪਾਠਾਂ ਦਾ ਕਸੂਤਾ ਪ੍ਰਭਾਵ ਪੈ ਚੁੱਕਾ ਹੈ । ਹਰ ਉਸ ਥਾਂ ਤੇ ਇਹ ' ਅਖੰਡ ' ਲਫਜ਼ ਤੇ ਇਸ ਦੀ ਚਾਲ ਬ੍ਰਾਹਮਣੀ ਰਹੀ ਹੈ, ਜਿਸ ਥਾਂ

ਤੇ ਵੀ ਇਸ ਦਾ ਕਿਸੇ ਪਾਠ ਨਾਲ ਸੰਬੰਧ ਬਣਾਇਆ ਗਿਆ ਹੈ । ਫਿਰ ਇਸ ਦੇ ਮੁਕਾਬਲੇ ਤੇ ਸਪਤਾਹਕ ਖੁਲ੍ਹਾ ਜਾਂ ਸਾਧਾਰਨ ਤੇ ਸੰਪਟ ਪਾਠਾਂ ਦਾ ਫਲ ਮਹਾਤਮ, ਬ੍ਰਾਹਮਣੀ ਪ੍ਰਭਾਵ ਦੀ ਜੈ ਜੈ ਕਾਰ ਕਰ ਰਹੇ ਪ੍ਰਤੀਤ ਹੁੰਦੇ ਹਨ।

ਪਾਠਾਂ ਸੰਬੰਧੀ ਦੇਖਾ ਦੇਖੀ ਦੀ ਇਸ ਮਨਮਤੀ ਰੁਚੀ ਨਾਲ ਕਈ ਹੋਰ ਗੁਰਮਤਿ ਵਿਰੋਧੀ ਕਰਮ ਤੇ ਰੀਤਾਂ ਫੈਲ ਚੁੱਕੀਆਂ ਹਨ । ਅੱਜ ਦੇ ਕਈ ਗੁਰਦੁਆਰਿਆਂ ਵਿਚ ਤੇ 'ਸੰਤ ਜਨਾਂ' ਦੇ ਕਈ ਡੇਰਿਆਂ ਵਿਚ ਇਕੋਤਰ ਸੌ ਪਾਠਾਂ ਦੀਆਂ ਲੜੀਆਂ ਚਲਦੀਆਂ ਦੇਖੀਆਂ ਗਈਆਂ ਹਨ । ਸ਼ਰਧਾਲੂ ਮਾਇਆ ਡਾਕ ਰਾਹੀਂ ਭੇਜ ਕੇ ਪਾਠ ਕਰਵਾ ਰਹੇ ਹਨ ਤੇ ਧੜਾ ਧੜ ਉਸ ਦਾ ਫਲ ਪ੍ਰਾਪਤ ਕਰ ਰਹੇ ਹਨ । ਸਾਡੇ ਖਿਆਲ ਮੁਤਾਬਕ ਅਜਿਹੇ ਪਾਠਾਂ ਦਾ ਫਲ ਕੇਵਲ ਇਹੋ ਹੈ ਕਿ ਇਹਨਾਂ ਨਾਲ ਮਨਮਤ ਦਾ ਚੰਗਾ ਪਸਾਰਾ ਫੈਲੇਗਾ ਤੇ ਗੁਰਮਤਿ ਪ੍ਰਚਾਰ ਦੇ ਰਾਹ ਵਿਚ ਰੋਕਾਂ ਖੜੀਆਂ ਹੋਣਗੀਆਂ, ਹੋਰ ਕੁਝ ਵੀ ਨਹੀਂ । ਫਿਰ ਉਸ ਬਾਣੀ ਦੇ ਪਾਠ ਦਾ ਫਲ ਡਾਕ ਰਾਹੀਂ ਪੈਸੇ ਘਲ ਕੇ ਮੰਗਾਇਆ ਜਾ ਰਿਹਾ ਹੈ ਜਿਸ ਵਿਚ ਸਪਸ਼ਟ ਕਿਹਾ ਗਿਆ ਹੈ-

**" ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ ।"**

ਅਰਥਾਤ ਪ੍ਰਭੂ ਕਾਕਾ ਨਹੀਂ, ਬੱਚਾ ਜਾਂ ਇਆਣਾ ਨਹੀਂ ਜਿਸ ਨਾਲ ਇਹ ਹੇਰਾ ਫੇਰੀਆਂ ਤੇ ਚਲਾਕੀਆਂ ਚਲ ਸਕਣਗੀਆਂ।

ਇਸ ਬ੍ਰਾਹਮਣੀ ਪ੍ਰਭਾਵ ਨੇ ਸਾਨੂੰ ਐਸੀ ਸੱਟ ਮਾਰੀ ਹੈ ਕਿ ਅਸੀਂ ਗੁਰਮਤਿ ਸਿਧਾਂਤ ਨੂੰ ਬਿਲਕੁਲ ਵਿਸਾਰ ਦਿਤਾ ਹੈ ਤੇ ਆਪਣੇ ਸੁੰਦਰ ਸਿਧਾਤਾਂ ਦੇ ਭਗਤ-ਇੱਕਠ ਵਿਚ ਸ਼ੈਤਾਨ ਦਾ ਬਾਂਦਰ ਨਾਚ ਨਚਾ ਮਾਰਿਆ ਹੈ । ਫਿਰ ਪਾਠ ਸਮੇਂ ਇਹ ਕਸੂਤਾ ਪ੍ਰਭਾਵ ਜਲ ਦੇ ਕੋਰੇ ਘੜੇ, ਸਤ ਪ੍ਰਕਾਰ ਦੇ ਅੰਨ, ਜਲ ਦੇਵ ਦੀ ਪੂਜਾ, ਲਾਲ ਕੱਪੜੇ ਵਿਚ ਬਧੇ ਨਾਰੀਅਲ, ਚਾਦਰ ਤਾਣ ਕੇ ਭੋਗ ਲੁਆਉਣ ਤੇ ਪ੍ਰਸ਼ਾਦ ਦੇ " ਹੁਣ ਲਾਵਹੁ ਭੋਗ ਹਰਿ ਰਾਏ " - ਕੂਕ ਕੂਕ ਕੇ ਪੁਕਾਰ ਰਿਹਾ ਹੈ ਕਿ ਗੁਰਮਤਿ ਦੀ ਦਿੱਲੀ ਅਭੀ ਦੂਰ ਹੈ । ਇਹ ਰਾਹ ਹੀ ਕੋਈ ਹੋਰ ਹੈ । ਫਿਰ ਪਾਠਾਂ ਦੇ ਭੋਗ ਪਿਛੋਂ ਆਰਤੀਆਂ ਪੜ੍ਹਨੀਆਂ, ਟਲ ਖੜਕਾਉਣੇ, ਫੁੱਲਾਂ ਦੀਆਂ ਪੱਤੀਆਂ ਗੁਰੂ ਗਰੰਥ ਸਾਹਿਬ ਉੱਤੇ ਸੁੱਟਣਾ ਦੀਵੇ ਚਲਾਉਣੇ, ਧੂਪਾਂ ਧੁਖਾਉਣੀਆਂ, ਮਨਮਤ ਤੋਂ ਵਧ ਹੋਰ ਕੁਝ ਵੀ ਨਹੀਂ ਹੈ । ਕੇਵਲ ਬ੍ਰਾਹਮਣ ਦੇਵਤੇ ਦੇ ਵਟੇ ਭਾਈ ਜੀ ਆ ਪ੍ਰਗਟ ਹੋਏ ਹਨ, ਸੰਸਕਾਰ ਸਭੇ ਬ੍ਰਾਹਮਣੀ ।

ਅੰਮ੍ਰਿਤ ਛਕਣ ਸਮੇਂ ਪਿਛਲੀ ਜ਼ਾਤ ਕਰਮ ਤੇ ਕੁਲ ਨਾਸ਼ ਕਰਾਉਣ ਦੇ ਐਲਾਨ ਤੋਂ ਬਾਅਦ ਵੀ ਅਸੀ ਬਦ-ਸਤੂਰ, ਮੱਕੜ, ਕੱਕੜ, ਰੇਖੀ, ਸੇਠੀ, ਭਲੇ ਪਕੌੜੇ, ਸੋਢੀ ਆਦਿਕ ਚਲੇ ਆ ਰਹੇ ਹਾਂ, ਤੇ ਨਾ ਜਾਣੇ ਕਦ ਅਸੀਂ ਗੁਰਮਤਿ ਨੂੰ ਸਹੀ ਰੂਪ ਵਿਚ ਸਮਝਾਂਗੇ, ਤੇ ਇਹਨਾਂ ਅਨਮਤੀ ਪ੍ਰਭਾਵਾਂ ਤੋਂ ਛੁਟਕਾਰਾ ਹਾਸਲ ਕਰਾਂਗੇ । ਅਧੇ ਨਾਮ ਬੁਲਾਉਣ ਤੇ ਲਿਖਵਾਉਣ ਵਿਚ ਵੀ ਅਸੀ ਨਾ ਜਾਣੇ ਕਿਉ ਸ਼ਾਨ ਸਮਝੀ ਜਾ ਰਹੇ ਹਾਂ, ਜਦ ਕਿ ਸਾਡੇ ਬਜ਼ੁਰਗਾਂ ਨੇ ਸਿੱਖ ਸਭਿਆਚਾਰ ਦੇ ਅਸੂਲਾਂ ਨੂੰ ਨਿਖਾਰਨ ਸਮੇਂ ਅਧੇ ਨਾਮ ਨਾਲ ਸਿੱਖ ਨੂੰ ਬੋਲਣਾ ਬੁਲਾਣਾ ਵਰਜਤ ਕਰਾਰ ਦਿਤਾ

ਸੀ ਆਖਰ ਉਹਨਾਂ ਨੇ ਐਸਾ ਕੁਝ ਸੋਚ ਸਮਝ ਕੇ ਹੀ ਕੀਤਾ ਸੀ, ਪਰ ਅਫਸੋਸ ! ਅਸੀਂ ਇਕ ਇਕ ਕਰ ਕੇ ਆਪਣੇ ਸਭ-ਨੇਮ ਇਤਿਹਾਸ ਲਈ ਰਾਖਵੇਂ ਕਰ ਦਿਤੇ ਹਨ ।

ਵਰਤਾਂ ਤੋਂ ਸਾਡੀਆਂ ਬੀਬੀਆਂ ਦਾ ਛੁਟਕਾਰਾ ਨਾ ਹੋ ਸਕਿਆ, ਮੜ੍ਹੀਆਂ ਦੀਆਂ ਪੂਜਾਵਾਂ ਸਾਥੋਂ ਜੁਦਾ ਨਾ ਹੋ ਸਕੀਆਂ । ਟੂਣੇ ਤਵੀਤਾਂ, ਜੋਤਸ਼ੀਆਂ ਤੇ ਦੇਵੀਆਂ ਦੇਵਤੇ ਸਾਡੀ ਜਾਨ ਨਾ ਛੱਡ ਸਕੇ, ਜੈ ਮਾਲਾ, ਭੰਗੜਾ ਆਦਿ ਤੋਂ ਸਾਡੀ ਖਲਾਸੀ ਨਾ ਹੋਈ ਤਾਂ ਆਜ਼ਾਦ ਸਿੱਖ ਸਭਿਆਚਾਰ ਕਿਵੇਂ ਆਪਣਾ ਰੂਪ ਨਿਖਾਰ ਸਕੇਗਾ ?

ਧਾਰਮਿਕ ਖਿਆਲਾਂ ਦੇ ਜੋ ਸਿੱਖ ਵੀ ਬਾਕੀ ਰਹਿ ਜਾਂਦੇ ਹਨ, ਤੇ ਗੁਰਦੁਆਰੇ ਜਾਣ ਵਿਚ ਯਕੀਨ ਰਖਦੇ ਹਨ, ਉਹ ਵੀ ਗਵਾਂਢੀਆਂ ਦੇ ਸਭਿਆਚਾਰ ਦੇ ਮਾਰੂ ਅਸਰ ਤੋਂ ਨਹੀਂ ਬਚ ਸਕੇ । ਰੋਜ਼ਾਨਾ ਸਤਿਸੰਗ ਵਿਚ ਹਾਜ਼ਰੀ ਭਰਨ ਦੀ ਥਾਂ ਅਨੇਕਾਂ ਗੁਰੂ ਅਸਥਾਨਾਂ ਤੇ ਚਾਲੀਏ ਕਟੇ ਜਾ ਰਹੇ ਹਨ । ਗੁਰਮਤਿ ਨਾਲ ਕਿਆ ਅਜਬ ਮਜ਼ਾਕ ਹੈ। ਬਹੁਤੇ ਅਜਿਹੇ ਪ੍ਰੇਮੀਆਂ ਦੇ ਵੀ ਦਰਸ਼ਨ ਹੋਏ ਹਨ, ਜੋ ਖੰਡੇ ਦਾ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਹੋਣ ਲਈ ਤਾਂ ਤਿਆਰ ਨਹੀ, ਪਰ ਗੁਰਦੁਆਰਿਆਂ ਦੇ ਨਾਲ ਇਸ਼ਨਾਨ ਲਈ ਬਣੇ ਸਰੋਵਰਾਂ ਦੇ ਜਲ ਨੂੰ ਅਥਵਾ ਗੁਰੂ ਗਰੰਥ ਸਾਹਿਬ ਦੇ ਪਲੰਘ ਹੇਠ ਕੌਲ ਵਿਚ ਰਖੇ ਜਲ ਦੇ " ਅੰਮ੍ਰਿਤਾਂ " ਦੀਆਂ ਬੋਤਲਾਂ ਭਰ ਕੇ ਇੱਕਠੀਆਂ ਕਰੀ ਜਾ ਰਹੇ ਹਨ ਨਾ ਜਾਣੇ ਇਹਨਾਂ ਅੰਮ੍ਰਿਤਾਂ ਤੋਂ ਉਹ ਕੀ ਭਾਲ ਰਹੇ ਹਨ । ਫਿਰ ਗੁਰਦੁਆਰਿਆਂ ਵਿਚ ਤਰ੍ਹਾਂ ਤਰ੍ਹਾਂ ਦੀਆਂ ਤਸਵੀਰਾਂ ਟੰਗੀਆਂ ਜਾ ਚੁਕੀਆਂ ਹਨ ਤੇ ਧੜਾ ਧੜ ਪ੍ਰੇਮੀ ਸ਼ਰਧਾ ਨਾਲ ਮੱਥਾ ਟੇਕ ਕੇ ਮਾਨੋ ਐਲਾਨ ਕਰੀ ਜਾ ਰਹੇ ਹਨ ਕਿ ਅਸੀਂ ਗੁਰਮਤਿ ਅਸੂਲਾਂ ਨੂੰ ਕਦੀ ਵੀ ਪ੍ਰਚਲਤ ਨਹੀਂ ਹੋਣ ਦੇਣਾ। ਸੰਤਾਂ ਦੇ ਡੇਰਿਆਂ ਤੋਂ ਇਲਾਵਾ, ਬਹੁਤ ਸਾਰੀਆਂ ਸਿੰਘ ਸਭਾਵਾਂ ਦੇ ਪ੍ਰਬੰਧਕਾਂ ਨੇ ਮਤੇ ਪਾਸ ਕਰਕੇ ਨਿਰੋਲ ਗੁਰਮਤਿ ਅਸੂਲਾਂ ਦੇ ਪ੍ਰਚਾਰਕਾਂ ਉਤੇ ਰੋਕ ਲਾ ਦਿੱਤੀ ਹੈ ਅਤੇ ਮਨਮਤ ਦਾ ਪ੍ਰਚਾਰ ਅਨਮਤੀਆਂ ਨੂੰ ਬੁਲਾ ਕੇ ਕਰਵਾਂਦੇ ਹਨ । ਸਾਡਾ ਇਹ ਲਿਖਣਾ ਸ਼ਰਧਾ-ਹੀਣਤਾ ਦਾ ਸੂਚਕ ਨਹੀ ਸਮਝਣਾ ਚਾਹੀਦਾ। ਸਾਡੀ ਇਹ ਕੁਝ ਲਿਖਣ ਤੋਂ ਸਾਫ਼ ਇਹੋ ਮੁਰਾਦ ਹੈ ਕਿ ਗੁਰਮਤਿ ਦਾ ਅੱਟਲ ਵਿਸ਼ਵਾਸ਼ ਗੁਰੂ ਗਰੰਥ ਸਾਹਿਬ ਅਤੇ ਖੰਡੇ ਦੇ ਅੰਮ੍ਰਿਤ ਅਥਵਾ ਨਾਮ ਅੰਮ੍ਰਿਤ ਤੋਂ ਛੁਟ ਹੋਰ ਕਿਸੇ ਚੀਜ਼ ਤੇ ਨਹੀ ਹੋਣਾ ਚਾਹੀਦਾ । ਅਨਮਤਾਂ ਦੀਆਂ ਨਕਲਾਂ ਉਤੇ ਭਾਂਤ ਭਾਂਤ ਕਿਸਮ ਦੇ ਜਲਾਂ ਦੇ ਅੰਮ੍ਰਿਤ ਗੁਰਸਿੱਖ ਮਾਰਗ ਦੇ ਅੰਮ੍ਰਿਤ ਨਹੀ ਹਨ ।

ਕਾਸ਼ ! ਸਮੂੰਹ ਪੰਥ ਦਰਦੀ ਵੀਰ ਉਪਰੋਕਤ ਨੁਕਤਿਆਂ ਅਤੇ ਸਬੰਧਤ ਅਨੇਕਾਂ ਨੁਕਤਿਆਂ ਦੀ ਠੀਕ ਤਰ੍ਹਾਂ ਪੜਚੋਲ ਕਰਕੇ ਆਪਣੇ ਨਿਰੋਲ ਗੁਰਮਤਿ ਭਰਪੂਰ ਆਜ਼ਾਦ ਸਿੱਖ ਸਭਿਆਚਾਰ ਨੂੰ ਉਜਾਗਰ ਕਰਕੇ ਗੁਰਮਤਿ ਨੂੰ ਲਗ ਰਹੀ ਢਾਹ ਨੂੰ ਠਲ ਪਾਉਣ ਲਈ ਕਮਰ-ਕਸੇ ਕਰ ਲੈਣ ।

****************